ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਮਈ-ਜੂਨ 2010

15/-

**ਅੰਤਰ ਝਾਤ :**

- ਤਕਨਾਲੋਜੀ ਦੀ ਸਿਆਸਤ
- ਸਿੱਖਿਆ ਦਾ ਅਧਿਕਾਰ
- ਆਸਤਿਕਾਂ ਦੀ ਨਾਸਤਿਕਤਾ 'ਤੇ ਟੇਕ
- ਫ਼ੀਰਾ ਕਾਨਫਰੰਸ

ਅਤੇ ਹੋਰ ਗਿਆਨ ਵਰਧਕ ਰਚਨਾਵਾਂ




ਡਰ ਜਾਂ ਲਾਲਸਾ ਕਰਕੇ ਚੰਗੇ ਕੰਮ ਕਰਨ ਵਾਲਾ ਮਨੁੱਖ ਚੰਗਿਆਈ ਦੇ ਮੂਲ ਤੋਂ ਕੋਹਾਂ ਦੂਰ ਹੁੰਦਾ ਹੈ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....ਹੇਮ ਰਾਜ ਸਟੈਨੋ.........

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਵਾਈਟ ਹਾਊਸ ਦਾ ਬਾਸ਼ਿੰਦਾ

*ਸੰਤੋਖ ਸਿੰਘ ਮਿਨਹਾਸ*

ਅੱਜ ਉਹ
ਬੜਾ ਖੁਸ਼ ਹੈ
ਉਬਾਮਾ ਦੀ ਫ਼ੋਟੋ
ਗਲ 'ਚ ਲਟਕਾਈ ਫਿਰਦੈ
ਜਿਵੇਂ ਉਬਾਮਾ ਉਹਦਾ
ਕੋਈ ਸਕਾ ਸਬੰਧੀ ਹੋਵੇ
ਭਾਵੇਂ ਉਸਦੀ
ਸ਼ਕਲ ਸੂਰਤ ਤਾਂ ਨਹੀਂ ਮਿਲਦੀ
ਪਰ ਉਬਾਮੇ ਦੇ ਰੰਗ ਦਾ ਹੋਣ ਕਰਕੇ
ਆਪਣੇ ਆਪ ਨੂੰ
ਜਿੱਤ ਦਾ ਪ੍ਰਤੀਕ ਸਮਝਦਾ ਹੈ।
ਰੋਜ਼ ਵਾਂਗ
ਮੇਰੇ ਸਟੋਰ 'ਚ ਵੜਦਿਆਂ
ਸਸਤੀ ਸਿਗਾਰ ਭਾਲਦੈ
ਮੇਰੇ ਨਾ ਦੇਣ ਤੇ
ਉੱਚੀ ਉੱਚੀ ਚੀਕਦੈ
ਗਲ 'ਚ ਪਾਈ
ਉਬਾਮਾ ਦੀ ਫੋਟੋ ਦਿਖਾਉਂਦਾ ਹੈ
ਗਾਲ੍ਹਾਂ ਕਢਦਾ
ਉੱਚੀ-ਉੱਚੀ ਫੁੰਕਾਰੇ ਮਾਰਦਾ
ਸਟੋਰ ਦਾ ਬੂਹਾ ਭੰਨਦਾ
ਬਾਹਰ ਨੂੰ ਤੇਜ਼ੀ ਨਾਲ ਨਿਕਲਦਾ ਹੈ
ਜਦ ਮੈਂ ਬਾਹਰ ਦੇਖਦਾ ਹਾਂ
ਉਹ ਫਿਰ ਰੋਜ਼ ਵਾਂਗ ਹੀ
ਮੋਢੇ ਤੇ ਟਰੈਸ਼ਬੈਗ ਲਟਕਾਈ
ਬਾਹਰ ਪਏ ਟਰੈਸ਼ ਫਰੋਲਦਾ
ਖਾਲੀ ਬੀਅਰ, ਸੋਢੇ ਦੇ ਕੈਨ
ਇਕੱਠਾ ਕਰਦਾ ਹੈ
ਮੈਂ ਸੋਚਦਾ ਹਾਂ
ਢਿੱਡ ਦੇ ਜੁਗਾੜ ਦਾ ਫ਼ਿਕਰ
ਬੁਸ਼ ਵੇਲੇ ਵੀ
ਉਬਾਮਾ ਵੇਲੇ ਵੀ
ਟਰੈਸ਼ ਦੇ ਕੂੜੇ ਤੱਕ ਸੀਮਤ ਹੈ
ਪਰ ਫਿਰ ਵੀ ਉਹ
ਅੱਜ ਕੱਲ੍ਹ ਆਪਣੇ ਆਪ ਨੂੰ
ਵਾਈਟ ਹਾਊਸ ਦਾ ਬਾਸ਼ਿੰਦਾ ਸਮਝਦਾ ਹੈ।

**ਮੈਗਜੀਨ ਵਿੱਚ ਛਪਣ ਵਾਲੀ ਸਮੱਗਰੀ ਨਿਮਨਲਿਖਤ ਈ-ਮੇਲ ਪਤਿਆਂ 'ਤੇ ਭੇਜੀ ਜਾਵੇ-**
gondarasa@yahoo.com, ramswarn@gmail.com

## ਤਤਕਰਾ



**ਮੁੱਖ ਪੰਨਾ :**

**ਆਈਸਲੈਂਡ ਵਿੱਚ ਜਵਾਲਾਮੁਖੀ ਦੇ ਵਿਸਫੋਟ ਦੀ ਤਸਵੀਰ**

**ਮਈ ਦਿਵਸ** ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ 'ਮੈਗਜੀਨ ਦਿਵਸ' ਦੇ ਤੌਰ 'ਤੇ ਮਨਾਇਆ ਜਾ ਰਿਹਾ ਹੈ। ਸਾਰੇ ਮੈਂਬਰ, ਸਮਰਥਕ ਅਤੇ ਪਾਠਕ **'ਤਰਕਸ਼ੀਲ'** ਨੂੰ ਹਰ ਦਰ 'ਤੇ ਪਹੁੰਚਾਉਣ ਦੀ ਜਿੰਮੇਵਾਰੀ ਨਿਭਾਉਣ।

...ਸੂਬਾ ਕਮੇਟੀ

ਮਹਾਨਤਾ ਦਾ ਮੁੱਲ ਜ਼ਿੰਮੇਵਾਰੀ ਰਾਹੀਂ ਅਦਾ ਹੁੰਦਾ ਹੈ।

-ਚਰਚਿਲ


*ਸੰਪਾਦਕੀ ਕਾਮੇ :*
ਰਾਮ ਸਵਰਨ ਲੱਖੇਵਾਲੀ (94173 62085)
ramswarn@gmail.com
ਜਸਵੰਤ ਮੁਹਾਲੀ (98555 30721)
jaswant_mohali@rediffmail.com
ਜਸਵੀਰ ਮੋਰੋਂ (94172 62838)
ਸੁਖਵੀਰ ਜੋਗਾ (98150 13046)
sukhvirjoga@gmail.com
ਸੁਮੀਤ ਸਿੰਘ (97792 30173)
ਵਿਜੈ ਬੰਬੇਲੀ (94634 39075)
vijaybombeli@yahoo.com

*ਮੁੱਖ ਪ੍ਰਬੰਧਕ :*
ਸੁਖਵਿੰਦਰ ਬਾਗਪੁਰ
Cell : 94174 27538

ਟਾਈਪ ਸੈਟਿੰਗ ਦੀਪਕ ਸੋਨੀ

**ਚੰਦੇ :**
**ਸਲਾਨਾ 80 ਰੁਪਏ**
**ਵਿਦੇਸ਼ 12 ਪੌਂਡ/18 ਡਾਲਰ (U.S.A.)**

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ।

**ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ :**
**ਮੁੱਖ ਦਫ਼ਤਰ,**
**ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ**
**ਬਰਨਾਲਾ (ਪੰਜਾਬ) -148105**
**ਫੋਨ: 01679-241466**
**ਮੋਬਾ : 98769-53561**

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


## ਸੰਪਾਦਕੀ

ਅਨਪੜ੍ਹ ਅਤੇ ਗਰੀਬ ਬੰਦਾ ਵਹਿਮੀ ਅਤੇ ਅੰਧ-ਵਿਸ਼ਵਾਸ਼ਾਂ ਦਾ ਧਾਰਨੀ ਹੋਵੇ ਤਾਂ ਸਮਝ ਆਉਂਦੀ ਹੈ, ਪਰ ਸਕੂਲੀ ਅਤੇ ਉੱਚ ਵਿੱਦਿਆ ਪ੍ਰਾਪਤ ਬੰਦੇ ਜਦੋਂ ਧਾਰਮਕ ਰੂੜ੍ਹੀਆਂ ਅਤੇ ਕਰਮ-ਕਾਂਡਾਂ ਵਿੱਚ ਖੱਚਤ ਹੋਏ ਦਿਸਦੇ ਹਨ ਤਾਂ ਹੈਰਾਨੀ ਹੁੰਦੀ ਹੈ। ਸੁਆਲ ਉਠਦਾ ਹੈ, ਉਹ ਕਿਹੜੇ ਕਾਰਨ ਹਨ ਜਿੰਨ੍ਹਾਂ ਕਰਕੇ ਵਿਗਿਆਨਕ ਗਿਆਨ ਨਾਲ ਲੈਸ ਵਿਅਕਤੀ, ਵਿਗਿਆਨਕ ਪਹੁੰਚ ਤੋਂ ਦੂਰ ਰਹਿੰਦੇ ਹਨ, ਜਿੰਨ੍ਹਾਂ ਦਾ ਵਿਗਿਆਨਕ ਗਿਆਨ ਕਲਾਸ ਰੂਮ ਅਤੇ ਲੈਬੋਰੇਟਰੀ ਤੱਕ ਹੀ ਸੀਮਿਤ ਰਹਿੰਦਾ ਹੈ। ਇਹਨਾਂ ਸੁਆਲਾਂ ਦਾ ਜੁਆਬ ਵੀ ਬਾਹਰਮੁਖੀ ਹਾਲਤਾਂ ਅਤੇ ਮਨੋਵਿਗਿਆਨ ਤੋਂ ਮਿਲਦਾ ਹੈ। ਗੱਲ ਨੂੰ ਸਪੱਸ਼ਟ ਕਰਨ ਲਈ ਦੋ ਘਟਨਾਵਾਂ ਦਾ ਜ਼ਿਕਰ ਕਰਨਾ ਜਰੂਰੀ ਹੈ। ਪਹਿਲੀ ਘਟਨਾ ਇਲਾਕੇ ਦੇ ਮਸ਼ਹੂਰ ਪਾਠੀ ਨਾਲ ਹੋਈ ਗੱਲਬਾਤ ਹੈ। ਜਦੋਂ ਉਸਨੂੰ ਪੁੱਛਿਆ ਗਿਆ ਕਿ ਕੀ ਉਸਦਾ ਆਪਣੇ ਪ੍ਰਚਾਰ ਵਿੱਚ ਵਿਸ਼ਵਾਸ ਹੈ, ਤਾਂ ਉਸਦਾ ਜਵਾਬ ਸੀ, "ਬੇਸ਼ੱਕ ਮੈਂ ਤੁਹਾਡੀਆਂ ਗੱਲਾਂ ਨਾਲ ਸਹਿਮਤ ਹਾਂ ਪਰ ਮੈਂ ਤੁਹਾਡੀ ਸੁਸਾਇਟੀ ਨਾਲ ਰਲ ਨਹੀਂ ਸਕਦਾ, ਮੇਰੀ ਰੋਜੀ ਰੋਟੀ ਦਾ ਮਸਲਾ ਹੈ। ਮੇਰਾ ਕੋਈ ਘਰ ਘਾਟ ਨਹੀਂ। ਮੇਰਾ ਪਾਠੀ ਹੋਣ ਕਰਕੇ ਹੀ ਲੋਕਾਂ 'ਚ ਸਤਿਕਾਰ ਹੈ। ਲੋਕ ਮੈਨੂੰ ਬੇਰੋਕ-ਟੋਕ ਘਰੇ ਆਉਣ ਜਾਣ ਦਿੰਦੇ ਹਨ, ਹੱਥ ਧੋ ਕੇ ਰੋਟੀ ਦਿੰਦੇ ਹਨ, ਕੱਪੜੇ ਧੋਂਦੇ ਹਨ। ਨਹੀਂ ਮੈਨੂੰ ਕੀਹਨੇ ਪੁੱਛਣਾ ਸੀ। ਅੱਜ ਕੱਲ ਸਕੇ ਪਿਓ ਨੂੰ ਕੋਈ ਨਹੀਂ ਪੁੱਛਦਾ।" ਉਸਨੇ ਆਪਣਾ ਦੁੱਖ ਰੋਇਆ। ਦੂਜੀ ਉਦਾਹਰਣ ਵਕੀਲ ਨਾਲ ਹੋਇਆ ਇਨਕਾਊਂਟਰ ਹੈ। ਉਸਨੂੰ ਸੁਸਾਇਟੀ ਦੀਆਂ ਕਿਤਾਬਾਂ ਦਾ ਸੈੱਟ ਖਰੀਦਣ ਲਈ ਕਿਹਾ। ਸਤਿਕਾਰ ਸਹਿਤ ਕਿਤਾਬਾਂ ਮੋੜਦਿਆਂ ਉਸਨੇ ਕਿਹਾ, "ਮੈਨੂੰ ਪਤਾ ਐ, ਤੁਹਾਡੀਆਂ ਕਿਤਾਬਾਂ 'ਚ ਮੇਰੀਆਂ ਧਾਰਨਾਵਾਂ ਦੇ ਖਿਲਾਫ਼ ਹੀ ਲਿਖਿਆ ਹੋਊ, ਜਿੰਨ੍ਹਾਂ 'ਚ ਮੇਰੀ ਸ਼ਰਧਾ ਹੈ। ਮੈਂ ਆਪਣੀ ਸ਼ਰਧਾ ਨਹੀਂ ਛੱਡ ਸਕਦਾ।" ਉਸ ਨੇ ਕਿਤਾਬਾਂ ਲੈਣ ਤੋਂ ਬਿਨਾਂ ਹੀ ਪੈਸੇ ਦੇਣ ਦੀ ਆਫ਼ਰ ਵੀ ਕੀਤੀ ਸੀ। ਅਜੇਹੇ ਬੰਦਿਆਂ ਨਾਲ ਕੀ ਅਤੇ ਕਿਵੇਂ ਨਜਿੱਠਿਆ ਜਾਵੇ? ਇਹ ਇੱਕ ਅਹਿਮ ਮੁੱਦਾ ਹੈ। ਪਹਿਲਾ ਵਰਗ ਆਪਣੇ ਪੂਰਵਾਂ ਗ੍ਰਹਿਾਂ (Prejudice) ਦਾ ਸ਼ਿਕਾਰ ਹੈ। ਤਾਂ ਦੂਜੇ ਨੇ ਮਾਨਸਿਕ ਕਿਲੇ ਬੰਦੀ ਕੀਤੀ ਹੋਈ ਹੈ। ਜਿਸ ਅੰਦਰ ਦਾਖਲ ਹੋਣਾ ਸੌਖਾ ਨਹੀਂ। ਪਹਿਲੇ ਵਰਗ 'ਚ ਧਰਮ ਪ੍ਰਚਾਰਕਾਂ, ਧਰਮ ਅਧਾਰਿਤ ਸਿਆਸੀ ਪਾਰਟੀਆਂ ਦੇ ਆਗੂ, ਯੂਨੀਵਰਸਿਟੀਆਂ ਦੇ ਧਾਰਮਿਕ ਅਦਾਰਿਆਂ ਦੇ ਮੁਖੀ ਅਤੇ ਇਹਨਾਂ ਆਸਰੇ ਰੋਟੀਆਂ ਸੇਕ ਰਹੇ ਅਨਸਰਾਂ ਦਾ ਲਾਮ ਲਸ਼ਕਰ ਹੈ। ਉਹ ਨਿੱਜੀ ਤੌਰ 'ਤੇ ਬੇਸ਼ੱਕ ਵਹਿਮਾਂ ਭਰਮਾਂ ਤੋਂ ਮੁਕਤ ਹੋਣ, ਪਰ ਉਹਨਾਂ ਦੀ ਸਮਾਜਿਕ, ਧਾਰਮਿਕ ਅਤੇ ਆਰਥਿਕ ਸਥਿਤੀ ਉਹਨਾਂ ਨੂੰ ਵਿਗਿਆਨਕ ਪਹੁੰਚ ਦੇ ਖਿਲਾਫ਼ ਖੜ੍ਹਣ ਲਈ ਹੁੱਜਾਂ ਮਾਰਦੀ ਰਹੇਗੀ। ਕਿਸੇ ਯੂਨੀਵਰਸਿਟੀ ਦੇ ਧਾਰਮਿਕ ਵਿਭਾਗ ਦੇ ਮੁਖੀ ਤੋਂ ਪਦਾਰਥਵਾਦ ਜਾਂ ਵਿਗਿਆਨਕ ਪਹੁੰਚ ਦੇ ਹੱਕ ਵਿੱਚ ਬੋਲਣ ਦੀ ਆਸ ਨਹੀਂ ਕੀਤੀ ਜਾ ਸਕਦੀ। ਕੌਟੱਲਿਆ ਨੇ ਇਸ ਵਰਗ ਨੂੰ ਨਿੱਜੀ ਤੌਰ 'ਤੇ ਵਹਿਮਾਂ ਭਰਮਾਂ ਤੋਂ ਉੱਚਾ ਉੱਠਣ ਅਤੇ ਲੋਕਾਂ ਵਿੱਚ ਇਨ੍ਹਾਂ ਦੇ ਜੋਰ-ਸ਼ੋਰ ਨਾਲ ਪ੍ਰਚਾਰ 'ਤੇ ਬਲ ਦਿੱਤਾ ਸੀ। ਦੂਸਰਾ ਵਰਗ ਹੁੰਦਿਆਂ ਸੁੰਦਿਆਂ ਵੀ ਮਾਨਸਿਕ ਗੁਲਾਮੀ ਦਾ ਕੈਦੀ ਹੈ। ਉਹ ਅਜ਼ਾਦ ਬੰਦੇ ਦੀਆਂ ਜੁੰਮੇਵਾਰੀਆਂ ਤੋਂ ਤ੍ਰਹਿੰਦਾ ਹੈ ਅਤੇ ਸ਼ਰਧਾ ਦੀ ਗੁਲਾਮੀ 'ਚ ਸੁਰੱਖਿਅਤ ਮਹਿਸੂਸ ਕਰਦਾ ਹੈ। ਉਹ ਅਜ਼ਾਦ ਮਨੁੱਖ ਵਜੋਂ ਜਵਾਬਦੇਹ ਹੋਣ ਦੀ ਥਾਂ ਕਾਲਪਨਿਕ ਸ਼ਕਤੀ ਦੇ ਸਹਾਰੇ ਜਿਊਂਣਾ, ਵਿੱਚਰਨਾ ਪਸੰਦ ਕਰਦਾ ਹੈ। ਉਸਦੀ ਸ਼ਰਧਾ ਵਿੱਚ ਸਮਰਪਣ ਹੈ, ਕੋਈ ਜਵਾਬਦੇਹੀ ਨਹੀਂ, ਝੂਠਾ ਸੁੱਖ ਹੈ। ਵਿਗਿਆਨਕ ਪਹੁੰਚ 'ਚ ਤਰਕ ਹੈ, ਸੰਘਰਸ਼ ਹੈ, ਜਵਾਬਦੇਹੀ ਹੈ ਅਤੇ ਸਵੈ-ਨਿਰਭਰ ਹੋਣ ਦਾ ਸੱਚਾ ਸੁੱਖ ਹੈ। ਪਹਿਲੇ ਵਰਗ ਨਾਲ ਸਿਰਫ਼ ਵਿਵਾਦ ਹੀ ਹੋ ਸਕਦਾ ਹੈ ਜਦੋਂ ਕਿ ਦੂਜੇ ਵਰਗ ਨਾਲ ਸੰਵਾਦ 'ਚ ਪੈ ਕੇ ਉਹਨਾਂ ਦੀ ਮਾਨਸਿਕ ਕਿਲੇਬੰਦੀ ਨੂੰ ਤੋੜਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਅਸਲ ਮੁਕਤੀ ਦੇ ਰਾਹ ਤੋਰਨ ਲਈ ਉਹਨਾਂ ਨੂੰ ਮਾਨਸਿਕ ਗੁਲਾਮੀ ਤੋਂ ਮੁਕਤ ਕਰਾਉਣਾ ਪੂਰਵ ਸ਼ਰਤ ਹੈ।

gondarasa@yahoo.com

# ਵਿਦੇਸ਼ੀ ਯੂਨੀਵਰਸਿਟੀਆਂ, ਸਿਰਫ਼ ਕਮਾਈ ਕਰਨ ਆਉਣਗੀਆਂ



ਪ੍ਰੋ. ਯਸ਼ਪਾਲ

ਵਿਦੇਸ਼ੀ ਸਿੱਖਿਆ ਸੰਸਥਾਵਾਂ ਲਈ ਮੁਲਕ ਦੇ ਦਰਵਾਜ਼ੇ ਖੋਲ੍ਹਣ ਪਿੱਛੇ, ਸਰਕਾਰ ਦੇ ਕਈ ਤਰਕ ਹੋ ਸਕਦੇ ਹਨ, ਪਰ ਉਚੇਰੀ ਵਿੱਦਿਆ ਦੇ ਸੁਧਾਰਾਂ ਦੀਆਂ ਸਿਫਾਰਸ਼ਾਂ ਕਰਨ ਵਾਲੇ ਸਿੱਖਿਆ ਸ਼ਾਸ਼ਤਰੀ, ਵਿਗਿਆਨੀ ਅਤੇ ਯੂ.ਜੀ.ਸੀ. ਦੇ ਸਾਬਕਾ ਚੇਅਰਮੈਨ ਪ੍ਰੋ: ਯਸ਼ਪਾਲ ਅਨੁਸਾਰ ਵਿਦੇਸ਼ੀ ਵਿੱਦਿਅਕ ਸੰਸਥਾਵਾਂ ਦੇ ਭਾਰਤ ਵਿੱਚ ਆਉਂਣ ਨਾਲ ਲੋਕਾਂ ਦਾ ਭਲਾ ਹੋਣ ਵਾਲਾ ਨਹੀਂ। ਉਹਨਾਂ ਨੇ ਆਖਿਆ ਕਿ ਵਿਦੇਸ਼ੀ ਅਦਾਰੇ ਸਿਰਫ਼ ਕਮਾਈ ਅਤੇ ਲੁੱਟ ਕਰਨ ਆਉਂਣਗੇ ਅਤੇ ਉਹ ਸਾਡੀਆਂ ਵਿੱਦਿਅਕ ਲੋੜਾਂ ਦੀ ਪੂਰਤੀ ਨਹੀਂ ਕਰਨਗੇ। ਵਿਦੇਸ਼ੀ ਯੂਨੀਵਰਸਿਟੀਆਂ ਦੇ ਦਾਖਲੇ ਬਾਰੇ ਕਾਨੂੰਨ ਸੰਬੰਧੀ ਰਾਜੇਕੇਸ਼ਵਰ ਸਿੰਘ ਨਾਲ ਹੋਈ ਗੱਲਬਾਤ ਦੇ ਪ੍ਰਮੁੱਖ ਅੰਸ਼ 'ਤਰਕਸ਼ੀਲ' ਦੇ ਪਾਠਕਾਂ ਲਈ ਪੇਸ਼ ਹਨ।

*... ਅਦਾਰਾ*

**? ਕੇਂਦਰ ਸਰਕਾਰ ਨੇ ਹਾਲ ਹੀ ਵਿੱਚ ਵਿਦੇਸ਼ੀ ਯੂਨੀਵਰਸਿਟੀਆਂ ਦੇ ਭਾਰਤ 'ਚ ਦਾਖਲੇ ਸੰਬੰਧੀ ਬਿੱਲ ਨੂੰ ਹਰੀ ਝੰਡੀ ਦੇ ਦਿੱਤੀ ਹੈ। ਤੁਸੀਂ ਇਸ ਨੂੰ ਕਿਵੇਂ ਅੰਗਦੇ ਹੋ?**

➢ ਸੁਆਲ ਇਹ ਹੈ, ਇੱਥੇ ਕਿਹੜੀਆਂ ਯੂਨੀਵਰਸਿਟੀਆਂ ਆਉਣਗੀਆਂ? ਯੂਨੀਵਰਸਿਟੀ ਦਾ ਭਾਵ ਹੈ, ਇੱਥੇ ਹਰ ਤਰ੍ਹਾਂ ਦੀ ਪੜ੍ਹਾਈ ਹੋਵੇ। ਦੁਨੀਆਂ ਵਿੱਚ, ਸਭ ਤੋਂ ਵਧੀਆ ਉਚੇਰੀ ਸਿੱਖਿਆ ਦੇਣ ਵਾਲੀਆਂ, ਲੰਡਨ ਦੀ ਕੈਂਬਰਿਜ਼ ਯੂਨੀਵਰਸਿਟੀ ਸਣੇ, ਸਾਰੀਆਂ ਯੂਨੀਵਰਸਿਟੀਆਂ ਦੇ, ਆਪੋ-ਆਪਣੇ ਇੱਕੋ ਕੈਂਪਸ 'ਚ ਹਰ ਤਰ੍ਹਾਂ ਦੀ ਪੜ੍ਹਾਈ ਹੁੰਦੀ ਹੈ। ਕੀ ਨਵਾਂ ਕਾਨੂੰਨ ਬਣਨ ਨਾਲ ਇਹ ਯੂਨੀਵਰਸਿਟੀਆਂ ਭਾਰਤ ਵਿੱਚ ਆਉਣਗੀਆਂ? ਹਾਂ, ਜੇ ਕੋਈ ਆਊ, ਉਹ ਪੂਰੀ ਯੂਨੀਵਰਸਿਟੀ ਨਹੀਂ ਆਊ, ਉਹਨਾਂ ਦੇ ਟੁਕੜੇ ਆਉਣਗੇ। ਅਮਰੀਕਾ ਦੀ ਹਾਰਵਰਡ ਵਰਗੀ ਯੂਨੀਵਰਸਿਟੀ ਤਾਂ ਇਥੇ ਬਣਨੋਂ ਰਹੀ, ਕਿਉਂਕਿ ਉਸਨੂੰ ਉੱਥੋਂ ਦੀ ਸਰਕਾਰ ਤੋਂ ਬਹੁਤ ਸਾਰੀ ਵਿੱਤੀ ਮੱਦਦ ਮਿਲਦੀ ਹੈ।

**? ਸਰਕਾਰ ਦਾ 2010 ਤੱਕ ਉਚੇਰੀ ਸਿੱਖਿਆ ਵਿੱਚ ਜੀ.ਆਰ. ਵਧਾ ਕੇ 30 ਪ੍ਰਤੀਸ਼ਤ ਤੱਕ ਲਿਜਾਣ ਦਾ ਨਿਸ਼ਾਨਾ ਹੈ, ਜਿਹੜਾ ਹਾਲੇ ਤੱਕ 12 ਪ੍ਰਤੀਸ਼ਤ ਹੈ। ਸਰਕਾਰ ਦੀ ਦਲੀਲ ਹੈ ਕਿ ਵਿਦੇਸ਼ੀ ਵਿੱਦਿਅਕ ਅਦਾਰੇ ਆਉਣ ਨਾਲ ਜੀ.ਆਰ 'ਚ ਵਾਧਾ ਹੋਵੇਗਾ।**

➢ ਇਹ ਤਾਂ ਮਜ਼ਾਕ ਹੈ। ਕੀ ਉਹ ਬਸਤਰ ਵਰਗੇ ਜਿਲ੍ਹੇ ਅਤੇ ਪੇਂਡੂ ਖੇਤਰਾਂ ਵਿੱਚ ਯੂਨੀਵਰਸਿਟੀਆਂ ਖੋਲ੍ਹਣਗੇ? ਕੀ ਉਹ ਸਿੱਖਿਆ ਦੇ ਨਾਲ-ਨਾਲ ਸਾਡੀਆਂ ਸਮਾਜਕ ਜਰੂਰਤਾਂ ਨੂੰ ਪੂਰਾ ਕਰਨਗੇ? ਕੀ ਉਹ ਹਿੰਦੀ, ਸੰਸਕ੍ਰਿਤ, ਇਤਿਹਾਸ, ਫਿਲਾਸਫੀ ਵਰਗੇ ਵਿਸ਼ੇ ਪੜ੍ਹਾਉਣਗੇ? ਉਹ ਇੱਥੇ ਇੰਜੀਨੀਅਰਿੰਗ, ਮੈਨੇਜਮੈਂਟ ਵਰਗੇ ਦੂਜੇ ਪ੍ਰੋਫੈਸ਼ਨਲ ਵਿਸ਼ੇ ਲੈ ਕੇ ਆਉਣਗੇ। ਹਾਲੇ ਵੀ ਸਾਡੇ ਇੰਜੀਨੀਅਰਿੰਗ ਕਾਲਜਾਂ ਦੀ ਪੜ੍ਹਾਈ ਸਸਤੀ ਨਹੀਂ। ਅਜਿਹੀਆਂ ਹਾਲਤਾਂ 'ਚ, ਵਿਦੇਸ਼ੀ ਅਦਾਰੇ ਵੀ ਇਸੇ ਤਰ੍ਹਾਂ ਹੋਣਗੇ, ਜਿਵੇਂ ਸਾਡੀਆਂ ਡੀਮੰਡ ਯੂਨੀਵਰਸਿਟੀਆਂ ਬਣ ਰਹੀਆਂ ਹਨ। ਸਪੱਸ਼ਟ ਹੈ ਕਿ ਵਧੀਆ ਅਦਾਰੇ ਇੱਥੇ ਨਹੀਂ ਆਉਣਗੇ ਜੋ ਆਉਣਗੇ ਉਹ ਪੈਸਾ ਕਮਾਉਣ ਆਉਣਗੇ।

**? ਤੁਹਾਡੇ ਹਿਸਾਬ ਨਾਲ ਜੀ.ਆਰ ਨੂੰ ਵਧਾਉਣ ਲਈ ਕੀ ਕੀਤਾ ਜਾ ਸਕਦਾ ਹੈ।**

➢ ਮੌਕੇ ਹਨ। ਕਿੰਨੇ ਕਾਲਜ ਹਨ। ਉਹਨਾਂ ਕੋਲ ਥਾਂ ਹੈ। ਮੇਰਾ ਮੰਨਣਾ ਹੈ ਕਿ ਵੱਡੇ-ਵੱਡੇ ਕਾਲਜਾਂ ਨੂੰ ਯੂਨੀਵਰਸਿਟੀਆਂ ਬਣਾ ਦੇਣਾ ਚਾਹੀਦਾ ਹੈ, ਜੋ ਇਸ ਦੇ ਯੋਗ ਹਨ। ਸਰਕਾਰ ਉਹਨਾਂ ਦੀ ਮੱਦਦ ਕਰੇ। ਉਹਨਾਂ ਦੇ ਕਮਰਿਆਂ ਨੂੰ ਏਅਰਕੰਡੀਸ਼ਨਜ਼ ਬਣਾ ਦਿਓ। ਉਹ ਸਾਰੇ ਯੂਨੀਵਰਸਿਟੀਆਂ ਬਣ ਜਾਣਗੇ। ਵੱਡੀ ਗੱਲ ਇਹ ਹੋਵੇਗੀ, ਉੱਥੇ ਸਾਰੇ ਵਿਸ਼ੇ ਪੜ੍ਹਾਏ ਜਾਣਗੇ ਅਤੇ ਇਸ ਦਾ ਅਸਰ ਜੀ.ਆਰ ਵਧਣ ਵਿੱਚ ਨਿਕਲੇਗਾ।

**? ਇਹ ਵੀ ਕਿਹਾ ਜਾ ਰਿਹਾ ਹੈ ਕਿ ਵਿਦੇਸ਼ੀ ਯੂਨੀਵਰਸਿਟੀਆਂ ਦੇ ਆਉਣ ਨਾਲ ਉਚੇਰੀ ਸਿੱਖਿਆ ਵਿੱਚ ਕੁਆਲਟੀ ਆਵੇਗੀ।**

➢ ਇਹ ਕੁਆਲਟੀ ਕਿੱਥੋਂ ਆਵੇਗੀ? ਬਿਜਨਸਮੈਨ ਆ ਕੇ ਯੂਨੀਵਰਸਿਟੀ ਖੋਲੇਗਾ, ਤਾਂ ਪੈਸਾ ਕਮਾਉਣ ਲਈ। ਸਾਡੇ ਇੱਥ, ਵਪਾਰੀਆਂ ਨੇ ਵਿੱਦਿਅਕ ਅਦਾਰੇ ਖੋਲ੍ਹ ਕੇ, ਸਿੱਖਿਆ ਦਾ ਨਾਸ ਕਰ ਦਿੱਤਾ ਹੈ। ਸੋਹਣੀਆਂ-ਸੋਹਣੀਆਂ ਇਮਾਰਤਾਂ ਬਣਾ ਲਈਆਂ ਹਨ, ਪਰ ਅੰਦਰ ਕੁਝ ਨਹੀਂ। ਉਦਾਹਰਣ ਲਈ, ਨਾ ਵਧੀਆ ਅਧਿਆਪਕ ਹਨ, ਨਾ ਵਧੀਆ ਪੜ੍ਹਾਈ। ਇਸ ਤਰ੍ਹਾਂ ਵਿਦੇਸ਼ੀ ਸਿੱਖਿਆ ਅਦਾਰੇ, ਇੱਥੇ ਵਧੀਆ ਪੜ੍ਹਾਈ ਕਿੱਥੋਂ ਲਿਆਉਣਗੇ?

**? ਸ਼ੰਕਾ ਹੈ ਕਿ ਵਿਦੇਸ਼ੀ ਸਿੱਖਿਆ ਅਦਾਰਿਆਂ ਦੀ ਸਭ ਤੋਂ ਪਹਿਲਾਂ ਇੱਥੋਂ ਦੇ ਚੰਗੇ ਅਧਿਆਪਕਾਂ 'ਤੇ ਨਜ਼ਰ ਹੋਵੇਗੀ। ਕੀ ਇਸ ਨਾਲ ਲੋਕਲ ਸਿੱਖਿਆ ਅਦਾਰਿਆਂ ਦੇ ਮਿਆਰ ਦੇ ਡਿੱਗਣ ਦਾ ਖਤਰਾ ਨਹੀਂ।**

➢ ਮੈ ਤਾਂ ਕਹਿ ਹੀ ਰਿਹਾ ਹਾਂ ਜੇ ਉੱਥੇ ਕਾਨੂੰਨ, ਭਾਸ਼ਾ, ਕਲਾ, ਵਿਗਿਆਨ, ਇੰਜੀਨੀਅਰਿੰਗ, ਮੈਡੀਕਲ ਆਦਿ ਸਾਰੇ ਵਿਸ਼ਿਆਂ ਦੀ ਪੜ੍ਹਾਈ ਨਹੀਂ ਹੁੰਦੀ ਤਾਂ ਉਸਨੂੰ ਯੂਨੀਵਰਸਿਟੀ ਦਾ ਦਰਜ਼ਾ ਨਹੀਂ ਦਿੱਤਾ ਜਾ ਸਕਦਾ। ਅਲੱਗ-ਅਲੱਗ ਪੜ੍ਹਾਈ ਦੇ ਮੌਕੇ ਦੇਣ ਨੂੰ ਸਿੱਖਿਆ ਦੇਣਾ ਨਹੀਂ ਕਿਹਾ ਜਾ ਸਕਦਾ। ਜੋ ਆਉਂਦੇ ਹਨ, ਤਾਂ ਉਹਨਾਂ ਨੂੰ ਅਰਥ-ਵਿਗਿਆਨ ਵਰਗੇ ਵਿਸ਼ੇ ਵੀ ਪੜ੍ਹਾਉਣੇ ਚਾਹੀਦੇ ਹਨ।

**? ਇਸ ਦਾ ਮਤਲਬ, ਸਰਕਾਰ ਦੁਆਰਾ ਕੁਆਲਿਟੀ ਉਚੇਰੀ ਸਿੱਖਿਆ ਦੇਣ ਦੇ ਦਾਅਵਿਆਂ ਦੀ ਕੋਈ ਤੁਕ ਨਹੀਂ।**

➢ ਨਹੀਂ, ਮੇਰਾ ਮੰਨਣਾ ਹੈ ਕਿ ਸਿੱਟੇ ਇਸ ਤਰ੍ਹਾਂ ਨਹੀਂ ਨਿਕਲਦੇ। ਹੁਣ ਜੋ ਹੋਣ ਜਾ ਰਿਹਾ ਹੈ। ਕੁਝ ਵਿਦੇਸ਼ੀ ਅਦਾਰੇ ਆਉਣਗੇ। ਕੈਂਪਸ ਬਣਾਉਣਗੇ। ਪੈਸੇ ਕਮਾਉਣਗੇ। ਕੁਝ ਚੱਲ ਪੈਣਗੇ, ਕੁਝ ਨਹੀਂ ਚੱਲਣਗੇ।

**? ਮੁਲਕ ਦੇ ਇੱਕ ਤਬਕੇ ਦੇ ਬੱਚਿਆਂ ਵਿੱਚ ਬਾਹਰ ਜਾ ਕੇ ਪੜ੍ਹਨ ਦਾ ਬੜਾ ਰੁਝਾਣ ਹੈ।**

➢ ਪਹਿਲਾਂ ਬਹੁਤ ਹੋਣਹਾਰ ਬੱਚੇ ਹੀ ਬਾਹਰ ਪੜ੍ਹਨ ਜਾਂਦੇ ਸਨ। ਹੁਣ ਅਜੇਹੇ ਬੱਚੇ ਵੀ ਹਨ, ਜਿੰਨ੍ਹਾਂ ਨੂੰ ਮੁਲਕ ਦੇ ਚੰਗੇ ਅਦਾਰਿਆਂ 'ਚ ਦਾਖਲਾ ਨਹੀਂ ਮਿਲਦਾ ਤਾਂ ਉਹ ਬਾਹਰ ਚਲੇ ਜਾਂਦੇ ਹਨ। ਇਹ ਹੋਟਲ ਮੈਨੇਜਮੈਂਟ ਜਾਂ ਹੇਅਰ ਸਟਾਇਲ ਵਧੀਆ ਬਣਾਉਣ ਵਰਗੇ ਕੋਰਸ ਲੈ ਰਹੇ ਹਨ। ਉਹਨਾਂ ਕੋਲ ਪੈਸਾ ਹੈ ਅਤੇ ਬਾਹਰ ਪੜ੍ਹਨ ਦਾ ਸ਼ੌਂਕ। ਜਦੋਂ ਕਿ ਇੱਥੇ ਵੀ ਵਧੀਆ ਸਿੱਖਿਆ ਅਦਾਰੇ ਹਨ। ਮੈਂ ਗਿਣਾ ਸਕਦਾ ਹਾਂ। ਸਾਡੇ ਇੱਥੇ ਟਾਟਾ ਰਿਸਰਚ ਇੰਸਟੀਚਿਊਟ ਵਰਗੇ ਵਧੀਆ ਅਦਾਰੇ ਹਨ, ਜਿੱਥੇ ਪੀ.ਐੱਚ.ਡੀ ਕਰਨ ਦੇ ਬਹੁਤ ਮੌਕੇ ਹਨ। ਜਵਾਹਰ ਲਾਲ ਨਹਿਰੂ ਯੂਨੀਵਰਸਿਟੀ 'ਚ ਵਿਗਿਆਨ ਦੀ ਵਧੀਆ ਪੜ੍ਹਾਈ ਹੁੰਦੀ ਹੈ। ਇਸ ਬਾਰੇ ਲੋਕਾਂ ਨੂੰ ਪਤਾ ਨਹੀਂ ਹੈ। ਅਜੇਹਾ ਨਹੀ, ਕਿ ਵਿਦੇਸ਼ਾਂ 'ਚ ਸਾਰੇ ਕੁਝ ਵਧੀਆ ਹੈ। ਆਸਟਰੇਲੀਆ 'ਚ ਦੇਖੋ, ਕੀ ਹੋ ਰਿਹਾ ਹੈ।

**? ਵਿਦੇਸ਼ੀ ਵਿੱਦਿਅਕ ਅਦਾਰਿਆਂ ਵਾਲੇ ਬਿੱਲ 'ਚ, ਦਾਖਲੇ ਦੇ ਤੌਰ ਤਰੀਕਿਆਂ, ਫੀਸਾਂ ਅਤੇ ਰੀਜ਼ਰਵੇਸ਼ਨ ਬਾਰੇ ਕੋਈ ਧਾਰਾ ਨਹੀਂ ਹੈ। ਇਸ ਬਾਰੇ ਵੀ ਕਿੰਤੂ ਹੋ ਰਿਹਾ ਹੈ।**

➢ ਵਿਦੇਸ਼ 'ਚ, ਸਣੇ ਅਮਰੀਕਾ, ਹਰ ਥਾਂ ਰੀਜ਼ਰਵੇਸ਼ਨ ਹੈ। ਕਾਲਜ 'ਚ ਹੈ। ਇੰਡਸਟਰੀ ਹੈ। ਕਾਲਿਆਂ ਲਈ ਕਾਫ਼ੀ ਸਹੂਲਤਾਂ ਹਨ। ਇਸ ਲਈ, ਇਹ ਸੁਆਲ ਉਠਾਇਆ ਜਾ ਸਕਦਾ ਹੈ ਕਿ ਵਿਦੇਸ਼ੀ ਅਦਾਰੇ, ਕੀ ਸਾਧਨ ਵਿਹੂਣੇ ਲੋਕਾਂ ਨੂੰ ਮੌਕਾ ਦੇਣਗੇ। ਸਰਕਾਰ ਜੀ.ਆਰ ਵਧਾਉਣ ਦੀ ਗੱਲ ਕਰ ਰਹੀ ਹੈ। ਜੇਕਰ ਗਰੀਬ ਲੋਕਾਂ ਨੂੰ ਮੌਕਾ ਹੀ ਨਹੀਂ ਮਿਲੇਗਾ ਤਾਂ ਜੀ.ਆਰ ਵਧੇਗੀ ਕਿਵੇਂ? ਜਦੋਂ ਜੀ.ਆਰ. ਦੀ ਗੱਲ ਕਰਦੇ ਹਾਂ ਤਾਂ ਸਿਰਫ਼ 6 ਤੋਂ 14 ਸਾਲ ਤੱਕ ਦੇ ਬੱਚਿਆਂ ਲਈ ਹੀ ਸਿੱਖਿਆ ਦਾ ਅਧਿਕਾਰ ਕਿਉਂ? ਇਸ ਨੂੰ 18 ਸਾਲ ਵਧਾਓ। ਸੈਂਟਰਲ ਸਕੂਲ ਵਰਗੀ ਸਿੱਖਿਆ ਕਿਉਂ। ਉਹ ਵੀ ਅਸੀਂ ਬਣਾਏ ਹਨ। ਫਿਰ ਦੇਖੋ ਜੀ.ਆਰ ਵਧਦਾ ਹੈ ਕਿ ਨਹੀਂ।

**? ਕੀ ਇਸ ਗੱਲ ਦਾ ਵਿਰੋਧ ਕਰਨ ਵਾਲੀਆਂ ਸਿਆਸੀ ਪਾਰਟੀਆਂ ਨੂੰ ਨਜ਼ਰ ਅੰਦਾਜ਼ ਕਰਨਾ, ਸਰਕਾਰ ਲਈ ਠੀਕ ਹੈ।**

➢ ਮੈਨੂੰ ਲੱਗਦਾ ਹੈ, ਕਿ ਬੀ.ਜੇ.ਪੀ ਇਸ ਦਾ ਵਿਰੋਧ ਨਹੀਂ ਕਰੇਗੀ। ਕਾਂਗਰਸ ਦੇ ਕਪਿਲ ਸਿੱਬਲ ਵੀ ਉਵੇਂ ਹੀ ਸੋਚਦੇ ਹਨ, ਜਿਵੇਂ ਬੀ.ਜੇ.ਪੀ. ਦੀ ਸੋਚ ਹੈ। ਉਹ ਵੀ ਸ਼ਾਈਨਿੰਗ ਇੰਡੀਆ ਵਾਲੇ ਹਨ। ਬੀ.ਜੇ.ਪੀ ਦੇ ਬਹੁਤ ਸਾਰੇ ਮੈਂਬਰਾਂ ਦੇ ਬੱਚੇ ਬਾਹਰ ਪੜ੍ਹਨ ਜਾਂਦੇ ਹਨ। ਜਿਸ ਨੇ ਪੈਸੇ ਕਮਾਏ ਹਨ, ਉਹ ਸੋਚਦੈ, ਕਿ ਬੱਚਿਆਂ ਨੂੰ ਬਾਹਰ ਪੜ੍ਹਾਇਆ ਜਾਵੇ। ❑❑

*(ਦੈਨਿਕ ਜਾਗਰਣ 'ਚੋਂ ਧੰਨਵਾਦ ਸਹਿਤ)*

### ਟੀ.ਵੀ.ਸੀਰੀਅਲ ਫੰਡ:

| | |
|---|---|
| 1. ਹਰਪ੍ਰੀਤ ਸਿੰਘ ਜੱਸਾ, ਸੇਸਕਾਊਟਨ, ਕੈਨੇਡਾ | 5100 |
| 2. ਇੰਦਰਜੀਤ ਸਿੰਘ ਖਾਲਸਾ, ਚੇਅਰਮੈਨ, (ਬਾਬਾ ਫਰੀਦ ਪਬਲਿਕ ਸਕੂਲ,ਫਰੀਦਕੋਟ) | 5000 |
| 3. ਬਰੈਮਪਟਨ ਤੋਂ ਆਏ | 2218 |
| 4. ਦੇਵਾ ਸਿੰਘ, ਮਾਹਲਾ ਕਲਾਂ (ਫਰੀਦਕੋਟ) | 2500 |
| 5. ਨਿਰਮਲ ਪਟਵਾਰੀ, ਗਿੱਲ | 2500 |
| 6. ਰਘੁਬੀਰ ਸਿੰਘ ਕਲਸੀ, ਤਲਵੰਡੀ ਭਾਈ | 2500 |
| 7. ਕੁਲਵਿੰਦਰ ਸਿੰਘ, ਫਰੀਦਕੋਟ | 2500 |
| 8. ਬਿੱਕਰ ਸਿੰਘ, ਹਰਭਜਨਜੀਤ, ਜਸਵੀਰ ਸਿੰਘ, ਭਲੂਰ | 2500 |
| 9. ਮੁਖਵਿੰਦਰ ਸਿੰਘ, ਜ਼ਿਲਾ ਸਮੂਹ ਸਿੱਖਿਆ ਤੇ ਸੂਚਨਾ ਅਫਸਰ, ਤਰਨਤਾਰਨ | 2500 |
| 10. ਅਮਨ-ਰਣਜੀਤ ਗੋਗੋਮਾਹਲ (ਆਪਣੀ ਲੜਕੀ ਵਿਸ਼ਵਪ੍ਰੀਤ ਦੇ ਜਨਮ ਦਿਨ 'ਤੇ) | 2500 |
| 11. ਇਕਾਈ ਖਲਚੀਆਂ | 2500 |
| 12. ਰਾਜ ਕੁਮਾਰ, ਜਪਾਨੀ ਫੋਟੋਸਟੈਟ, ਰਾਮਪੁਰਾ ਫੂਲ | 1000 |

### ਸ਼ੋਕ ਮਤਾ

ਮੁੱਖ ਸੰਪਾਦਕ ਅਵਤਾਰ ਗੋਂਦਾਰਾ ਜੀ ਦੇ ਸੱਸ ਮਾਂ ਤੇ ਰੋਪੜ ਇਕਾਈ ਦੇ ਆਗੂ ਅਸ਼ੋਕ ਦੇ ਮਾਤਾ ਜੀ ਸ਼੍ਰੀਮਤੀ ਕੁਸ਼ੱਲਿਆ ਦੇਵੀ ਦੇ ਦਿਹਾਂਤ ਤੇ ਪਰਿਵਾਰ ਦੇ ਗ਼ਮ 'ਚ ਸ਼ਰੀਕ ਹੁੰਦੇ ਹੋਏ ਉਨ੍ਹਾਂ ਦੀ ਮ੍ਰਿਤਕ ਦੇਹ ਪੀ.ਜੀ.ਆਈ. ਨੂੰ ਖ਼ੋਜ ਕਾਰਜਾਂ ਲਈ ਭੇਂਟ ਕਰਨ ਦੇ ਉੱਦਮ ਦੀ ਸਰਾਹਨਾ ਕਰਦੇ ਹਾਂ।

*...ਅਦਾਰਾ*

# ਸਿੱਖਿਆ ਦਾ ਅਧਿਕਾਰ



ਡਾ. ਸੁੱਚਾ ਸਿੰਘ ਗਿੱਲ

ਪੁਰਾਣੇ ਗਿਆਨ ਦੀ ਵਰਤਮਾਨ ਵਿੱਚ ਵਰਤੋਂ ਨਾਲ ਨਵਾਂ ਗਿਆਨ ਉਪਜਦਾ ਅਤੇ ਵਿਕਾਸ ਕਰਦਾ ਹੈ ਜਿਸ ਨਾਲ ਆਉਣ ਵਾਲੇ ਸਮੇਂ ਨੂੰ ਹੋਰ ਵੀ ਵਧੀਆ ਬਣਾਇਆ ਜਾ ਸਕਦਾ ਹੈ। ਇਸ ਧਾਰਨਾ ਨੂੰ ਮੰਨਦੇ ਹੋਏ ਭਾਰਤ ਦੇ ਸੰਵਿਧਾਨ ਵਿੱਚ ਰਾਜ ਦੀ ਨੀਤੀ ਦੇ ਨਿਰਦੇਸ਼ਕ ਸਿਧਾਤਾਂ ਦੀ ਧਾਰਾ ਵਿੱਚ ਆਰਟੀਕਲ 45 ਅਨੁਸਾਰ ਬੱਚਿਆਂ ਲਈ ਮੁਫ਼ਤ ਅਤੇ ਲਾਜ਼ਮੀ ਸਿੱਖਿਆ ਦੀ ਗੱਲ 1950 ਵਿੱਚ ਕੀਤੀ ਗਈ ਸੀ। ਇਹ ਲਿਖਿਆ ਗਿਆ ਸੀ ਕਿ ਸਟੇਟ 10 ਸਾਲਾਂ ਦੇ ਸਮੇਂ ਵਿੱਚ ਹਰੇਕ ਬੱਚੇ ਵਾਸਤੇ ਜਦੋਂ ਤੱਕ ਉਹ 14 ਸਾਲਾਂ ਦੀ ਉਮਰ ਪੂਰੀ ਨਹੀਂ ਕਰ ਲੈਂਦਾ, ਮੁਫ਼ਤ ਅਤੇ ਲਾਜ਼ਮੀ ਸਿੱਖਿਆ ਦਾ ਇੰਤਜ਼ਾਮ ਕਰੇਗੀ। ਇਹ ਕੰਮ 1960 ਤੱਕ ਪੂਰਾ ਹੋ ਜਾਣਾ ਚਾਹੀਦਾ ਸੀ ਪਰ ਇਹ ਅੱਜ ਤੱਕ ਨਹੀਂ ਹੋ ਸਕਿਆ। 60 ਸਾਲ ਪੁਰਾਣੇ ਸੰਵਿਧਾਨਕ ਵਾਅਦੇ ਨੂੰ ਪੂਰੇ ਕਰਨ ਵਾਸਤੇ ਜੂਨ 2009 ਵਿੱਚ ਪਾਰਲੀਮੈਂਟ ਵੱਲੋਂ ਵਿੱਦਿਆ ਦਾ ਅਧਿਕਾਰ ਐਕਟ ਪਾਸ ਕੀਤਾ ਗਿਆ ਜਿਸ ਨੂੰ ਪਹਿਲੀ ਅਪ੍ਰੈਲ ਨੂੰ ਲਾਗੂ ਕਰ ਦਿੱਤਾ ਜਾਵੇਗਾ। ਇਹ ਐਕਟ ਅਨੁਸਾਰ 6-14 ਸਾਲ ਦੀ ਉਮਰ ਵਿੱਚ ਬੱਚਿਆਂ ਲਈ ਸਿੱਖਿਆ ਨੂੰ ਮੌਲਿਕ ਅਧਿਕਾਰ ਮੰਨ ਲਿਆ ਗਿਆ ਹੈ। ਇਹ ਅਧਿਕਾਰ ਕਿਸੇ ਬੱਚੇ ਨੂੰ ਨਾ ਮਿਲਣ ਤੇ ਜਾਂ ਇਸ ਦੀ ਉਲੰਘਣਾ ਨੂੰ ਕਾਨੂੰਨੀ ਤੌਰ 'ਤੇ ਕਚਿਹਰੀਆਂ ਦੇ ਦਖਲ ਨਾਲ ਲਾਗੂ ਕਰਵਾਇਆ ਜਾ ਸਕਦਾ ਹੈ। ਇਸ ਕਰਕੇ ਸਿੱਖਿਆ ਦੇ ਅਧਿਕਾਰ ਨੂੰ ਰਾਜ ਦੀ ਨੀਤੀ ਦੇ ਨਿਰਦੇਸ਼ਕ ਸਿਧਾਂਤਾਂ ਦੇ ਸੈਕਸ਼ਨ ਵਿਚੋਂ ਕੱਢ ਕੇ ਮੌਲਿਕ ਅਧਿਕਾਰਾਂ ਦੇ ਸੈਕਸ਼ਨ ਵਿੱਚ ਪਾਉਣ ਦਾ ਸਵਾਗਤ ਕਰਨਾ ਚਾਹੀਦਾ ਹੈ। ਇਹ ਤਬਦੀਲੀ ਸੂਝਵਾਨ ਸ਼ਹਿਰੀਆਂ ਅਤੇ ਜਥੇਬੰਦੀਆਂ ਦੇ ਕਾਫ਼ੀ ਯਤਨਾਂ ਤੋਂ ਬਾਅਦ ਆਈ ਹੈ। ਲਗਭਗ 60 ਸਾਲ ਸਰਕਾਰਾਂ ਇਸ ਅਧਿਕਾਰ ਨੂੰ ਮੌਲਿਕ ਅਧਿਕਾਰ ਬਣਾਉਣ ਤੋਂ ਕੰਨੀਂ ਕਤਰਾਉਂਦੀਆਂ ਰਹੀਆਂ। ਸੁਪਰੀਮ ਕੋਰਟ ਵੱਲੋਂ ਇਸ ਨੂੰ ਮੰਨਣ ਤੋਂ ਬਾਅਦ ਹੀ ਇਹ ਐਕਟ ਪਾਸ ਹੋਇਆ ਹੈ। ਇਸ ਨੂੰ ਲਾਗੂ ਕਰਨ ਵਿੱਚ ਆ ਰਹੀਆਂ ਮੁਸ਼ਕਲਾਂ ਨੂੰ ਸਮਝਣਾ ਬਹੁਤ ਜ਼ਰੂਰੀ ਹੈ।

ਮੌਜੂਦਾ ਸਕੂਲਾਂ ਦੀ ਦਸ਼ਾ ਨੂੰ ਧਿਆਨ ਵਿੱਚ ਰੱਖਦਿਆਂ ਅੰਦਾਜ਼ਾ ਲਗਾਇਆ ਜਾ ਰਿਹਾ ਹੈ ਕਿ ਇਸ ਐਕਟ ਨੂੰ ਲਾਗੂ ਕਰਨ ਵਿੱਚ ਵਾਸਤੇ ਕਾਫ਼ੀ ਧਨ ਅਤੇ ਆਰਥਿਕ ਸਾਧਨਾਂ ਦੀ ਜ਼ਰੂਰਤ ਹੈ। ਅੱਜ ਕੱਲ ਸੂਬੇ ਅਤੇ ਕੇਂਦਰ ਦੀਆਂ ਸਰਕਾਰਾਂ, ਕੁੱਲ ਮਿਲਾ ਕੇ ਕੌਮੀ ਆਮਦਨ ਦਾ 4 ਪ੍ਰਤੀਸ਼ਤ ਹੀ ਸਿੱਖਿਆ ਉਪਰ ਖਰਚ ਕਰ ਰਹੀਆਂ ਹਨ। ਜੇ ਇਸ ਨੂੰ ਵਧਾ ਕੇ 6 ਪ੍ਰਤੀਸ਼ਤ ਵੀ ਕਰ ਦਿੱਤਾ ਜਾਵੇ ਤਾ ਵੀ ਸਾਰੇ 6-14 ਸਾਲ ਉਮਰ ਦੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਰਾਹੀਂ ਮੁਫ਼ਤ ਅਤੇ ਲਾਜ਼ਮੀ ਵਿੱਦਿਆ ਨਹੀਂ ਦਿੱਤੀ ਜਾ ਸਕਦੀ। ਜੇਕਰ ਅਧਿਆਪਕਾਂ ਨੂੰ ਨਵੀਆਂ ਸੋਧੀਆਂ ਤਨਖਾਹਾਂ ਦੇਣੀਆਂ ਹੋਣ, ਸਕੂਲਾਂ ਦੀਆਂ ਇਮਾਰਤਾਂ ਅਤੇ ਹੋਰ ਮਿਆਰੀ ਸਹੂਲਤਾਂ ਦਾ ਇੰਤਜ਼ਾਮ ਕਰਨਾ ਹੋਵੇ ਅਤੇ ਵਿਦਿਆਰਥੀ-ਅਧਿਆਪਕ ਅਨੁਪਾਤ 40:1 ਤੱਕ ਸੀਮਤ ਰੱਖਣਾ ਹੋਵੇ ਤਾਂ ਕੁਝ ਅਰਥ-ਸ਼ਾਸਤਰੀਆਂ (ਪੰਕਜ ਜੈਨ, ਰਵਿੰਦਰ ਢੋਲਕੀਆ 2009) ਦਾ ਖਿਆਲ ਹੈ ਕਿ ਕੌਮੀ ਆਮਦਨ ਦਾ 22-23 ਪ੍ਰਤੀਸ਼ਤ ਸਿੱਖਿਆ ਉੱਪਰ ਖਰਚ ਕਰਨਾ ਪਵੇਗਾ। ਉਹਨਾਂ ਦਾ ਖਿਆਲ ਹੈ ਕਿ ਇਸ ਕੰਮ ਨੂੰ ਸਿਰੇ ਚਾੜ੍ਹਨ ਵਾਸਤੇ ਉਹਨਾਂ ਪ੍ਰਾਈਵੇਟ ਸਕੂਲਾਂ ਦੀ ਮੱਦਦ ਲੈਣੀ ਪਵੇਗੀ ਜਿੱਥੇ ਅਧਿਆਪਕਾਂ ਨੂੰ ਸਰਕਾਰੀ ਸਕੂਲਾਂ ਦੇ ਮੁਕਾਬਲੇ 25-35 ਪ੍ਰਤੀਸ਼ਤ ਹੀ ਤਨਖਾਹ ਮਿਲਦੀ ਹੈ। ਪਰ ਬਹੁਤੇ ਸਿੱਖਿਆ ਸ਼ਾਸਤਰੀ ਅਤੇ ਅਰਥ ਵਿਗਿਆਨੀ ਪੰਕਜ ਜੈਨ ਅਤੇ ਰਵਿੰਦਰ ਢੋਲਕੀਆ ਨਾਲ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਨੂੰ ਘੱਟ ਤਨਖਾਹ ਦੇਣ ਦੇ ਹੱਕ ਵਿੱਚ ਨਹੀਂ ਹਨ। ਇਸ ਕਰਕੇ ਇਹ ਕੰਮ ਕਾਫ਼ੀ ਮੁਸ਼ਕਲ ਲੱਗ ਰਿਹਾ ਹੈ। ਕੇਂਦਰ ਸਰਕਾਰ ਦਾ ਖਿਆਲ ਹੈ ਕਿ ਕਾਫ਼ੀ ਕੰਮ ਪ੍ਰਾਈਵੇਟ ਸਕੂਲਾਂ ਦੁਆਰਾ ਹੀ ਕੀਤਾ ਜਾਵੇਗਾ। ਇਹ ਵੀ ਧਾਰਨਾ ਹੈ ਕਿ ਸਰਕਾਰੀ ਸਕੂਲਾਂ ਵਿੱਚ ਪਹਿਲਾਂ ਹੀ ਅਧਿਆਪਕਾਂ ਅਤੇ ਸਹੂਲਤਾਂ ਦੀ ਘਾਟ ਹੈ। ਇਸ ਕਰਕੇ ਉਹ ਬੱਚਿਆਂ ਨੂੰ ਮਿਆਰੀ ਸਿੱਖਿਆ ਦੇਣ ਦੇ ਸਮਰੱਥ ਨਹੀਂ ਹਨ। ਭਾਰਤ ਵਿੱਚ ਕੌਮੀ ਆਮਦਨ ਦਾ 22-23 ਪ੍ਰਤੀਸ਼ਤ ਵਿੱਦਿਆ ਉੱਪਰ ਖਰਚ ਕਰਨਾ ਇਸ ਸਮੇਂ ਬਿਲਕੁਲ ਅਸੰਭਵ ਲੱਗਦਾ ਹੈ। 1966 ਤੋਂ ਲੈ ਕੇ ਹੁਣ ਤੱਕ ਤਾਂ ਵੱਖ-ਵੱਖ ਕਮਿਸ਼ਨਾਂ ਅਤੇ ਕਮੇਟੀਆਂ ਵੱਲੋਂ ਸੁਝਾਇਆ ਕੌਮੀ ਆਮਦਨ ਦਾ 6 ਪ੍ਰਤੀਸ਼ਤ ਵਿੱਦਿਆ ਉੱਪਰ ਖਰਚਣ ਦਾ ਟੀਚਾ ਵੀ ਪ੍ਰਾਪਤ ਨਹੀਂ ਕੀਤਾ ਜਾ ਸਕਿਆ। ਸਾਧਨਾਂ ਦੀ ਘਾਟ ਇਸ ਸਮੇਂ ਇਸ ਐਕਟ ਨੂੰ ਲਾਗੂ ਕਰਨ ਵਿੱਚ ਸਭ ਤੋਂ ਵੱਡੀ ਮੁਸ਼ਕਲ ਹੈ। ਐਕਟ ਪਾਸ ਕਰਨ ਤੋਂ ਪਹਿਲਾਂ ਕੇਂਦਰ ਸਰਕਾਰ ਵੱਲੋਂ ਵੱਖ-ਵੱਖ ਰਾਜਾਂ ਤੋਂ ਇਹ ਰਾਏ ਮੰਗੀ ਗਈ ਸੀ ਕਿ ਉਹ ਵਿੱਦਿਆ ਦੇ ਅਧਿਕਾਰ ਨੂੰ ਲਾਗੂ ਕਰਨ 'ਤੇ ਆਉਣ ਵਾਲੇ ਵਾਧੂ ਖਰਚੇ 'ਚ 25 ਪ੍ਰਤੀਸ਼ਤ



ਆਪਣਾ ਹਿੱਸਾ ਪਾਉਣ ਲਈ ਤਿਆਰ ਹਨ ਪਰ ਇਸ ਦੇ ਜਵਾਬ ਵਿੱਚ ਦੇਸ਼ ਦੇ ਇੱਕ ਵੀ ਰਾਜ ਵੱਲੋਂ ਹੁੰਗਾਰਾ ਨਹੀਂ ਭਰਿਆ ਗਿਆ। ਰਾਜਾਂ ਦੀ ਮਾੜੀ ਵਿੱਤੀ ਹਾਲਤ ਨੂੰ ਵੇਖਦਿਆਂ ਇਹ ਅੰਦਾਜ਼ਾ ਸਹਿਜੇ ਹੀ ਲਾਇਆ ਜਾ ਸਕਦਾ ਹੈ ਕਿ ਉਹ ਸਿੱਖਿਆ ਉੱਪਰ ਹੋਰ ਪੈਸਾ ਖਰਚਣ ਦੀ ਸਥਿਤੀ ਵਿੱਚ ਨਹੀਂ ਹਨ। ਉਹ ਕੇਂਦਰ ਵੱਲੋਂ ਹੀ ਇਸ ਦਾ ਸਾਰਾ ਬੋਝ ਚੁੱਕਣ ਦੇ ਹਾਮੀ ਹਨ। ਦੇਸ਼ ਵਿੱਚ ਸਕੂਲੀ ਸਰਕਾਰੀ ਵਿੱਦਿਆ ਦਾ ਢਾਂਚਾ ਮੁੱਖ ਤੌਰ 'ਤੇ ਰਾਜਾਂ ਵੱਲੋਂ ਹੀ ਚਲਾਇਆ ਜਾਂਦਾ ਹੈ। ਕੇਂਦਰ ਵੱਲੋਂ ਸਕੂਲਾਂ ਵਿੱਚ ਚਲਾਈਆਂ ਸਕੀਮਾਂ ਜਿਵੇ ਸਰਵ-ਸਿੱਖਿਆ ਅਭਿਆਨ ਵੀ ਕੇਂਦਰ ਸਰਕਾਰ ਰਾਹੀਂ ਹੀ ਚਲਾਈ ਜਾਂਦੀ ਸਕੀਮ ਹੈ। ਜੇਕਰ ਰਾਜ ਸਰਕਾਰਾਂ ਵਿੱਦਿਆ ਦੇ ਇਸ ਅਧਿਕਾਰ ਨੂੰ ਲਾਗੂ ਕਰਨ ਵਿੱਚ ਆਰਥਿਕ ਅਤੇ ਪ੍ਰਸ਼ਾਸ਼ਨਿਕ ਤੌਰ 'ਤੇ ਅਸਮਰਥ ਹਨ ਤਾਂ ਇਸ ਐਕਟ ਨੂੰ ਅਮਲੀ ਰੂਪ 'ਚ ਲਾਗੂ ਕਰਨਾ ਅਸੰਭਵ ਨਹੀਂ ਤਾਂ ਕਾਫ਼ੀ ਮੁਸ਼ਕਲ ਕੰਮ ਸਾਬਤ ਹੋਵੇਗਾ।

ਇਸ ਕਰਕੇ ਇਹ ਗੱਲ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਕੇਂਦਰ ਸਰਕਾਰ ਇਸ ਐਕਟ ਨੂੰ ਲਾਗੂ ਕਰਨ ਵਾਸਤੇ ਪ੍ਰਾਈਵੇਟ ਸਕੂਲਾਂ ਦੀ ਸ਼ਮੂਲੀਅਤ ਕਰਵਾਏਗੀ। ਇਸ ਵਿੱਚ ਇੱਕ ਧਾਰਾ ਵੀ ਪਾਈ ਗਈ ਹੈ ਕਿ ਪ੍ਰਾਈਵੇਟ ਸਕੂਲਾਂ ਵਾਸਤੇ ਇਹ ਲਾਜ਼ਮੀ ਹੋਵੇਗਾ ਕਿ ਉਹ 25 ਪ੍ਰਤੀਸ਼ਤ ਵਿਦਿਆਰਥੀ ਗਰੀਬਾਂ ਅਤੇ ਪਛੜੇ ਵਰਗ ਦੇ ਬੱਚਿਆਂ ਵਿੱਚੋਂ ਦਾਖਲ ਕਰਨਗੇ। ਉਹਨਾਂ ਉੱਪਰ ਆਉਣ ਵਾਲੇ ਖਰਚੇ ਦਾ ਸਾਰਾ ਬੋਝ ਸਰਕਾਰ ਵੱਲੋਂ ਉਠਾਇਆ ਜਾਵੇਗਾ। ਨਾਲ ਹੀ ਪ੍ਰਾਈਵੇਟ ਸਕੂਲਾਂ ਵੱਲੋਂ ਬੱਚਿਆਂ ਅਤੇ ਉਹਨਾਂ ਦੇ ਮਾਪਿਆਂ/ਗਾਰਡੀਅਨਾਂ ਦੀ ਇੰਟਰਵਿਊ ਨਹੀਂ ਲੈਣਗੇ ਅਤੇ ਨਾ ਹੀ ਕੋਈ ਫਾਲਤੂ ਚੰਦੇ ਲੈ ਸਕਣਗੇ। ਇਸ ਨੂੰ ਅਸਰਦਾਰ ਤਰੀਕੇ ਨਾਲ ਲਾਗੂ ਕਰਵਾਉਣਾ ਬਹੁਤ ਮੁਸ਼ਕਲ ਲਗਦਾ ਹੈ। ਬਹੁਤੇ ਮਿਆਰੀ ਪ੍ਰਾਈਵੇਟ ਸਕੂਲ ਅਸਰ-ਰਸੂਖ਼ ਵਾਲੇ ਵਿਅਕਤੀਆਂ ਦੇ ਹਨ। ਉਹਨਾਂ ਵੱਲੋਂ ਜ਼ਮੀਨਾਂ ਵੀ ਸਸਤੇ ਰੇਟਾਂ 'ਤੇ ਲਈਆਂ ਗਈਆਂ ਹਨ, ਆਮਦਨ ਕਰ ਤੋਂ ਛੋਟ ਹੈ ਅਤੇ ਸਕੂਲੀ ਬੱਸਾਂ 'ਤੇ ਟੈਕਸ ਵੀ ਨਾਂਮਾਤਰ ਹਨ। ਇਸ ਦੇ ਇਵਜ਼ ਵਿੱਚ ਉਹਨਾਂ ਉੱਪਰ ਪਹਿਲਾਂ ਹੀ ਸ਼ਰਤ ਲੱਗੀ ਹੋਈ ਹੈ ਕਿ ਉਹ 25 ਪ੍ਰਤੀਸ਼ਤ ਵਿਦਿਆਰਥੀ ਗਰੀਬ ਅਤੇ ਪਛੜੇ ਵਰਗਾਂ ਦੇ ਦਾਖਲ ਕਰਨ ਪਰ ਉਹ ਅਮਲੀ ਰੂਪ ਵਿੱਚ ਇਸ ਸ਼ਰਤ ਨੂੰ ਲਾਗੂ ਨਹੀਂ ਕਰਦੇ। ਸਰਕਾਰੀ ਅਫ਼ਸਰ ਅਤੇ ਸਿੱਖਿਆ ਵਿਭਾਗ ਉਹਨਾਂ ਵੱਲ ਮੂੰਹ ਨਹੀਂ ਕਰਦੇ। ਅਜਿਹੇ ਸਕੂਲਾਂ ਤੋਂ ਗਰੀਬਾਂ ਅਤੇ ਪਛੜੇ ਵਰਗਾਂ ਦੇ ਵਿਦਿਆਰਥੀਆਂ ਨੂੰ ਸਿੱਖਿਆ ਮੁਹੱਈਆ ਕਰਵਾਉਣਾ ਕਾਫ਼ੀ ਔਖਾ ਕੰਮ ਹੈ। ਅੱਜ ਕੱਲ੍ਹ ਲੋਕ ਅਜਿਹੇ ਸਕੂਲ ਚਲਾਉਣ ਵਾਲਿਆਂ ਨੂੰ 'ਸਿੱਖਿਆ ਮਾਫ਼ੀਆ' ਦਾ ਨਾਂ ਦੇਣ ਲੱਗ ਪਏ ਹਨ। ਐਸੇ ਮਾਲਕਾਂ ਵੱਲੋਂ ਉਚੇਰੀ ਸਿੱਖਿਆ ਦੇ ਪ੍ਰੋਫੈਸ਼ਨਲ ਕਾਲਜ ਅਤੇ ਯੂਨੀਵਰਸਿਟੀਆਂ ਵੀ ਖੋਲ੍ਹ ਲਈਆਂ ਗਈਆਂ ਹਨ। ਇਨ੍ਹਾਂ ਦਾ ਪ੍ਰਭਾਵ ਸਰਕਾਰੇ-ਦਰਬਾਰੇ ਕਾਫ਼ੀ ਹੋਣ ਕਰਕੇ ਇਹਨਾਂ ਤੋਂ ਗਰੀਬਾਂ ਦੇ ਬੱਚਿਆਂ ਨੂੰ ਸਿੱਖਿਆ ਦਿਵਾਉਣਾ ਕਾਫ਼ੀ ਮੁਸ਼ਕਲ ਕੰਮ ਹੈ। ਪਿਛਲੇ ਸਮੇਂ ਵਿੱਚ ਸੁਪਰੀਮ ਕੋਰਟ ਵੱਲੋਂ ਇਨ੍ਹਾਂ ਸਕੂਲਾਂ ਵਿੱਚ ਗਰੀਬ ਅਤੇ ਪਛੜੇ ਵਰਗ ਦੇ ਵਿਦਿਆਰਥੀਆਂ ਦੇ ਦਾਖਲੇ ਦੀ ਸ਼ਰਤ ਨੂੰ ਉੱਚਿਤ ਠਹਿਰਾਇਆ ਗਿਆ ਸੀ ਪਰ ਫਿਰ ਵੀ ਸਰਕਾਰ ਇਸ ਨੂੰ ਲਾਗੂ ਨਹੀਂ ਕਰਵਾ ਸਕੀ। ਜੋ ਕੰਮ ਸਰਕਾਰ ਅਜੇ ਤੱਕ ਨਹੀਂ ਕਰ ਸਕੀ, ਭਵਿੱਖ ਵਿੱਚ ਇਸ ਨੂੰ ਕਿਵੇਂ ਲਾਗੂ ਕਰੇਗੀ ?

ਇਸ ਐਕਟ ਦੀਆਂ ਧਾਰਾਵਾਂ ਅਨੁਸਾਰ ਕਿਸੇ ਵਿਦਿਆਰਥੀ ਦੇ ਸਕੂਲ ਵਿੱਚ ਦਾਖਲ ਹੋ ਜਾਣ ਤੋਂ ਬਾਅਦ ਉਸਨੂੰ ਸਕੂਲ ਤੋਂ ਬਾਹਰ ਨਹੀਂ ਕੱਢਿਆ ਜਾ ਸਕਦਾ। ਅਨੁਸ਼ਾਸਨਹੀਣਤਾ ਦੇ ਦੋਸ਼ ਸਮੇਂ ਵਿਦਿਆਰਥੀਆਂ ਦਾ ਸੁਧਾਰ ਕੀਤਾ ਜਾਵੇਗਾ। ਕਮਜ਼ੋਰ ਵਿਦਿਆਰਥੀਆਂ ਦੀਆਂ ਵਾਧੂ ਸਮੇਂ ਵਿੱਚ ਕਲਾਸਾਂ ਲਗਾਈਆਂ ਜਾ ਸਕਦੀਆਂ ਹਨ। ਇਵੇਂ ਹੀ ਕਿਸੇ ਵਿਦਿਆਰਥੀ ਨੂੰ ਫੇਲ੍ਹ ਨਹੀਂ ਕੀਤਾ ਜਾਵੇਗਾ ਅਤੇ ਨਾ ਹੀ ਕਿਸੇ ਵਿਦਿਆਰਥੀ ਨੂੰ ਜਿਸਮਾਨੀ ਸਜ਼ਾ ਦਿੱਤੀ ਜਾਵੇਗੀ। ਇਸ ਦਾ ਭਾਵ ਹੈ ਕਿ ਅਧਿਆਪਕ ਵਿਦਿਆਰਥੀਆਂ ਪ੍ਰਤੀ ਸੁਚੇਤ ਅਤੇ ਸੁਹਿਰਦ ਹੋਣਗੇ ਅਤੇ ਉਹਨਾਂ ਨੂੰ ਮਨੋਵਿਗਿਆਨਕ ਤੌਰ 'ਤੇ ਸਮਝ ਕੇ ਉਹਨਾਂ ਨਾਲ ਮਾਨਵੀ ਵਿਹਾਰ ਕਰਨਗੇ। ਇਸ ਦਾ ਅਰਥ ਇਹ ਹੈ ਕਿ ਅਧਿਆਪਕਾਂ ਦਾ ਵਿਦਿਆਰਥੀਆਂ ਪ੍ਰਤੀ ਵਤੀਰਾ ਇਕਦਮ ਬਦਲ ਜਾਵੇਗਾ ਅਤੇ ਉਹ ਉਹਨਾਂ ਨੂੰ ਮਿਆਰੀ ਸਿੱਖਿਆ ਬਿਨਾ ਕੁੱਟਮਾਰ ਦੇ ਸਕਣਗੇ ਅਤੇ ਉਹਨਾਂ ਨੂੰ ਮਨੋਵਿਗਿਆਨਕ ਤਰੀਕੇ ਨਾਲ ਸੁਧਾਰਨਗੇ। ਐਕਟ ਅਧਿਆਪਕਾਂ ਅਤੇ ਸਕੂਲ ਮੈਨੇਜਮੈਂਟਾਂ ਦੇ ਵਤੀਰੇ ਵਿੱਚ ਇਨਕਲਾਬੀ ਤਬਦੀਲੀ ਦੀ ਆਸ ਕਰਦਾ ਹੈ ਪਰ ਅਧਿਆਪਕਾਂ ਵਿੱਚ ਉਹਨਾਂ ਦੇ ਵਤੀਰੇ ਸੰਬੰਧੀ ਸੁਧਾਰ ਦੀ ਆਸ ਮੌਜੂਦਾ ਸਮੇਂ ਵਿੱਚ ਬਹੁਤ ਘੱਟ ਨਜ਼ਰ ਆਉਂਦੀ ਹੈ। ਇਸ ਤੋਂ ਇਲਾਵਾ ਅਧਿਆਪਕਾਂ ਦੀਆਂ ਯੋਗਤਾਵਾਂ ਨਿਰਧਾਰਤ ਹੋਣਗੀਆਂ ਅਤੇ ਘੱਟ ਯੋਗਤਾ ਵਾਲੇ ਅਧਿਆਪਕਾਂ ਨੂੰ ਨਿਸ਼ਚਿਤ ਪੰਜ ਸਾਲਾਂ ਵਿੱਚ ਆਪਣੀਆਂ ਯੋਗਤਾਵਾਂ ਪੂਰੀਆਂ ਕਰਨੀਆਂ ਯਕੀਨੀ ਬਣਾਉਣਾ ਹੋਵੇਗਾ।

ਇਸ ਤੋਂ ਇਲਾਵਾ ਅਧਿਆਪਕਾਂ ਨੂੰ ਜਨਗਣਨਾ ਦੀ ਡਿਊਟੀ ਤੋਂ ਇਲਾਵਾ ਕਿਸੇ ਵੀ ਗੈਰ-ਅਧਿਆਪਨ ਡਿਊਟੀ 'ਤੇ ਤਾਇਨਾਤ ਨਹੀਂ ਕੀਤਾ ਜਾਵੇਗਾ। ਇਸ ਸੰਬੰਧੀ ਰਾਜਨੀਤਿਕ ਨੇਤਾਵਾਂ ਨੂੰ ਕੌਣ ਸਮਝਾਵੇਗਾ ਜਿਹੜੇ ਸਕੂਲਾਂ ਵਿੱਚ ਰੈਲੀਆਂ ਕਰਦੇ ਹਨ ਅਤੇ ਅਧਿਆਪਕਾਂ ਅਤੇ

ਵਿਦਿਆਰਥੀਆਂ ਨੂੰ ਸ਼ਾਮਿਲ ਹੋਣ ਲਈ ਮਜ਼ਬੂਰ ਕਰਦੇ ਹਨ। ਰਾਜ ਸਰਕਾਰਾਂ ਅਧਿਆਪਕਾਂ ਨੂੰ ਕਈ ਕਿਸਮ ਦੇ ਸਰਵੇ ਕਰਵਾਉਣ ਦੇ ਕੰਮਾਂ 'ਤੇ ਲਗਾਈ ਰੱਖਦੀਆਂ ਹਨ। ਇਹਨਾਂ ਹਾਲਤਾਂ ਵਿੱਚ ਬੱਚਿਆਂ ਨੂੰ ਮੁਫ਼ਤ ਅਤੇ ਮਿਆਰੀ ਸਿੱਖਿਆ ਦੇਣਾ ਕਾਫ਼ੀ ਔਖਾ ਨਜ਼ਰ ਆਉਂਦਾ ਹੈ। ਇਹ ਕਾਫ਼ੀ ਔਖੇ ਸਵਾਲ ਹਨ ਜਿੰਨ੍ਹਾਂ ਦਾ ਜੁਆਬ ਐਕਟ ਵਿੱਚੋਂ ਨਹੀਂ, ਸਮਾਜ ਸੁਧਾਰ ਲਹਿਰ ਵਿੱਚੋਂ ਮਿਲਦਾ ਹੈ ਅਤੇ ਇਹ ਲਹਿਰ ਨਾ ਤਾਂ ਅਧਿਆਪਕਾਂ ਵਿੱਚ ਹੈ ਅਤੇ ਨਾ ਹੀ ਸਮਾਜ ਵਿੱਚ।

ਅੱਜ ਦੇ ਸਮੇਂ ਵਿੱਚ ਸਰਕਾਰੀ ਅਤੇ ਪ੍ਰਾਈਵੇਟ ਸਕੂਲ ਖਾਸ ਕਰਕੇ ਪੇਂਡੂ ਖੇਤਰਾਂ ਵਿੱਚ ਠੀਕ ਤਰ੍ਹਾਂ ਕੰਮ ਨਹੀਂ ਕਰ ਰਹੇ। ਇਕ ਗੈਰ-ਸਰਕਾਰੀ ਸੰਗਠਨ 'ਪ੍ਰਥਮ' ਵੱਲੋਂ ਕਰਵਾਏ ਸਰਵੇ ਤੋਂ ਇਹ ਗੱਲ ਸਾਹਮਣੇ ਆਈ ਹੈ ਕਿ ਸਕੂਲ ਤਾਂ ਚੱਲ ਰਹੇ ਹਨ ਪਰ ਉਹਨਾਂ ਵਿੱਚ ਪੜ੍ਹਾਈ ਨਹੀਂ ਹੋ ਰਹੀ। ਪੰਜਵੀਂ ਜਾਂ ਛੇਵੀਂ ਜਮਾਤ ਦੇ ਬੱਚਿਆਂ ਵਿੱਚੋਂ ਲਗਭਗ 50 ਪ੍ਰਤੀਸ਼ਤ ਅਜਿਹੇ ਹਨ ਜਿੰਨ੍ਹਾਂ ਨੂੰ ਦੂਸਰੀ ਜਮਾਤ ਦਾ ਗਣਿਤ ਅਤੇ ਦੂਸਰੀ ਜਮਾਤ ਦੀ ਵਾਰਤਕ ਪੁਸਤਕ ਪੜ੍ਹਨੀ ਨਹੀਂ ਆਉਂਦੀ। ਅਜਿਹੇ ਬੱਚੇ ਪੰਜ/ਛੇ ਸਾਲ ਸਕੂਲ ਵਿੱਚ ਰਹਿਣ ਦੇ ਬਾਵਜੂਦ ਪੜ੍ਹਾਈ ਪੱਖੋਂ ਕੋਰੇ ਰਹਿ ਜਾਂਦੇ ਹਨ। ਇਹਨਾਂ ਸਕੂਲਾਂ ਵਿੱਚ ਵਿਦਿਆਰਥੀਆਂ ਨੂੰ ਪੜ੍ਹਾਉਣ ਦਾ ਕੰਮ ਸੁਧਾਰ ਕੇ ਕਿਵੇਂ ਦਰੁਸਤ ਕੀਤਾ ਜਾਵੇ? ਐਕਟ ਵਿੱਚ ਇਸ ਦਾ ਜੁਆਬ ਨਹੀਂ। ਅਧਿਆਪਕ ਲਗਾਏ ਜਾ ਸਕਦੇ ਹਨ, ਇਮਾਰਤਾਂ ਬਣ ਸਕਦੀਆਂ ਹਨ, ਸਹੂਲਤਾਂ ਦਿੱਤੀਆਂ ਜਾ ਸਕਦੀਆਂ ਹਨ ਪਰ ਅਧਿਆਪਨ ਪ੍ਰਤੀ ਸੁਚੇਤ ਅਤੇ ਸੁਹਿਰਦ ਅਧਿਆਪਕ ਕਿਵੇਂ ਪੈਦਾ ਕੀਤੇ ਜਾਣ? ਮੌਜੂਦਾ ਅਧਿਆਪਕ ਟਰੇਨਿੰਗ ਸਿਸਟਮ ਬਹੁਤ ਕਮਜ਼ੋਰ ਹੈ ਅਤੇ ਉਹ ਕੰਮਚੋਰ ਵਰਕਫੋਰਸ ਦੀ ਪੈਦਾਇਸ਼ ਨੂੰ ਉਤਸ਼ਾਹਿਤ ਕਰਦਾ ਹੈ। ਸਰਕਾਰਾਂ ਸਕੂਲਾਂ ਦੇ ਪ੍ਰਬੰਧ ਨੂੰ ਸੁਧਾਰਨ ਵਿੱਚ ਦਿਲਚਸਪੀ ਨਹੀਂ ਰੱਖਦੀਆਂ। ਸਕੂਲਾਂ ਦਾ ਮੁਆਇਨਾ ਅਤੇ ਕੰਟਰੋਲ ਭ੍ਰਿਸ਼ਟਾਚਾਰੀ ਦਾ ਸ਼ਿਕਾਰ ਹੋ ਗਿਆ ਹੈ ਅਤੇ ਕਈ ਜਗ੍ਹਾ ਅਧਿਆਪਕਾਂ ਵੱਲੋਂ ਆਪਣੀ ਥਾਂ 'ਤੇ ਘੱਟ ਤਨਖਾਹ ਉੱਤੇ 'ਪਰੋਕਸੀ' ਅਧਿਆਪਕ ਰੱਖੇ ਰੱਖੇ ਹਨ। ਇਸ ਨੂੰ ਠੀਕ ਕਰਨ 'ਤੇ ਕਾਫ਼ੀ ਜ਼ੋਰ ਲਾਉਂਣਾ ਪਵੇਗਾ। ਕਾਫ਼ੀ ਵੱਡੀ ਗਿਣਤੀ ਵਿੱਚ ਵਿਦਿਆਰਥੀ ਸਕੂਲ ਛੱਡ ਜਾਂਦੇ ਹਨ। ਇਹ ਗਿਣਤੀ ਪ੍ਰਾਇਮਰੀ ਤੋਂ ਬਾਅਦ 50 ਪ੍ਰਤੀਸ਼ਤ ਤੋਂ ਜ਼ਿਆਦਾ ਹੈ। ਇਸ ਤੋਂ ਇਲਾਵਾ ਕਾਫ਼ੀ ਗਿਣਤੀ ਵਿੱਚ ਵਿਦਿਆਰਥੀ ਸਕੂਲ ਵਿੱਚ ਦਾਖਲਾ ਨਹੀਂ ਲੈਂਦੇ ਜਾਂ ਦਾਖਲਾ ਲੈਣ ਬਾਅਦ ਸਕੂਲ ਨਹੀਂ ਆਉਂਦੇ। 2004-05 ਵਿੱਚ 2.4 ਪ੍ਰਤੀਸ਼ਤ ਵਿਦਿਆਰਥੀ ਅਜਿਹੇ ਸਨ, ਜਿੰਨ੍ਹਾਂ ਨੇ ਸਕੂਲ ਵਿੱਚ ਕਦੀ ਵੀ ਦਾਖਲਾ ਲਿਆ ਹੀ ਨਹੀਂ। ਸਕੂਲ ਵਿੱਚ ਦਾਖਲਾ ਨਾ ਲੈਣ ਦਾ ਮੁੱਖ ਕਾਰਨ ਬਾਲ ਮਜ਼ਦੂਰੀ ਦਾ ਪ੍ਰਚਲਿਤ ਰਹਿਣਾ ਹੈ। ਬਾਲ ਮਜ਼ਦੂਰੀ ਅਕਸਰ ਗਰੀਬ ਪਰਿਵਾਰਾਂ ਦੇ ਬੱਚੇ ਕਰਦੇ ਹਨ। ਮਾਪਿਆਂ ਦੀ ਗੁਰਬਤ ਅਤੇ ਮਜ਼ਬੂਰੀ ਬੱਚਿਆਂ ਨੂੰ ਸਕੂਲ ਵਿੱਚ ਦਾਖਲ ਕਰਾਉਣ ਦੀ ਬਜਾਏ ਉਹਨਾਂ ਨੂੰ ਬਾਲ ਮਜ਼ਦੂਰੀ ਵੱਲ ਧੱਕ ਦਿੰਦੀ ਹੈ। ਜਿਸ ਦੇਸ਼ ਵਿੱਚ ਗਰੀਬ ਅਤੇ ਮਜਬੂਰੀ ਵਾਲੀ ਵਸੋਂ ਜਿਹੜੀ 20 ਰੁਪਏ ਪ੍ਰਤੀ ਦਿਨ ਪ੍ਰਤੀ ਵਿਅਕਤੀ ਨਾਲ ਗੁਜ਼ਾਰਾ ਕਰਦੀ ਹੈ, ਉਸਦਾ ਅਨੁਪਾਤ 77.8 ਪ੍ਰਤੀਸ਼ਤ ਹੈ। ਇਕੱਲੀ ਗਰੀਬ ਵਸੋਂ, ਜੋ 12 ਰੁਪਏ ਤੇ ਪ੍ਰਤੀ ਦਿਨ ਪ੍ਰਤੀ ਵਿਅਕਤੀ ਉਪਰ ਗੁਜ਼ਾਰਾ ਕਰਦੇ ਹਨ, ਉਹਨਾ ਦਾ ਅਨੁਪਾਤ 27.2 ਪ੍ਰਤੀਸ਼ਤ ਹੈ। ਅਜਿਹੇ ਪਰਿਵਾਰਾਂ ਦੀ ਗੁਰਬਤ ਅਤੇ ਕਮਜ਼ੋਰੀ ਨੂੰ ਠੀਕ ਕੀਤੇ ਬਗੈਰ ਬਾਲ ਮਜ਼ਦੂਰੀ ਨੂੰ ਰੋਕਿਆ ਨਹੀਂ ਜਾ ਸਕਦਾ ਅਤੇ 100 ਪ੍ਰਤੀਸ਼ਤ ਬੱਚੇ ਸਕੂਲਾਂ ਵਿੱਚ ਪੜ੍ਹਾਈ ਲਈ ਦਾਖਲ ਨਹੀਂ ਕੀਤੇ ਜਾ ਸਕਦੇ। ਇਹ ਇਸ ਐਕਟ ਨੂੰ ਅਮਲੀ ਰੂਪ ਵਿੱਚ ਲਿਆਉਣ ਲਈ ਗਰੀਬਾਂ ਦੀ ਆਮਦਨ ਅਤੇ ਰੁਜ਼ਗਾਰ ਵਧਾਉਣਾ ਜ਼ਰੂਰੀ ਹੈ। ਮੌਜੂਦਾ ਵਿਕਾਸ ਦਾ ਮਾਡਲ ਗਰੀਬੀ ਨੂੰ ਤੇਜ਼ੀ ਨਾਲ ਘਟਾਉਣ ਤੋਂ ਅਸਮਰਥ ਹੈ। ਇਹ ਤੱਥ ਹਰ ਬੱਚੇ ਵਾਸਤੇ ਮੁਫ਼ਤ ਅਤੇ ਲਾਜ਼ਮੀ ਸਿੱਖਿਆ ਪ੍ਰਾਪਤ ਕਰਨ ਦੇ ਹੱਕ ਵਿੱਚ ਨਹੀਂ ਜਾਂਦੇ। ਮੌਜੂਦਾ ਐਕਟ ਜਿੰਨ੍ਹਾਂ ਬੱਚਿਆਂ ਨੂੰ ਮੁਫ਼ਤ ਅਤੇ ਲਾਜ਼ਮੀ ਸਿੱਖਿਆ ਦੇਣ ਦੀ ਗੱਲ ਕਰਦਾ ਹੈ, ਉਹਨਾਂ ਦੀ ਉਮਰ 6-14 ਸਾਲ ਹੈ। 6 ਸਾਲ ਤੋਂ ਘੱਟ ਉਮਰ ਦੇ ਬੱਚੇ, ਜੋ ਢਾਈ ਤੋਂ ਤਿੰਨ ਸਾਲ ਦੀ ਉਮਰ ਤੋਂ ਪ੍ਰੀ-ਨਰਸਰੀ/ਨਰਸਰੀ ਸਕੂਲਾਂ ਵਿੱਚ ਜਾਂਦੇ ਹਨ, ਉਹਨਾਂ ਵਾਸਤੇ ਇਸ ਐਕਟ ਵਿੱਚ ਕੋਈ ਥਾਂ ਨਹੀਂ। ਇਸ ਬਾਰੇ ਗਰੀਬ ਪਰਿਵਾਰ ਦੇ ਬੱਚੇ 6 ਸਾਲ ਦੀ ਉਮਰ ਤੋਂ ਸਿੱਖਿਆ ਲੈਣਗੇ ਜਦੋਂ ਕਿ ਖਾਂਦੇ-ਪੀਂਦੇ ਪਰਿਵਾਰ ਦੇ ਬੱਚੇ ਢਾਈ-ਤਿੰਨ ਸਾਲਾਂ ਤੋਂ ਸਕੂਲਾਂ 'ਚ ਆ ਜਾਣਗੇ ਅਤੇ ਗਰੀਬ ਪਰਿਵਾਰਾਂ ਦੇ ਬੱਚਿਆਂ ਤੋਂ ਅੱਗੇ ਨਿਕਲ ਜਾਣਗੇ ਅਤੇ ਅੱਗੇ ਹੀ ਰਹਿਣਗੇ। ਇਸ ਨਾਲ ਗਰੀਬ ਪਰਿਵਾਰਾਂ ਦੇ ਬੱਚਿਆਂ ਅਤੇ ਅਮੀਰ ਪਰਿਵਾਰਾਂ ਦੇ ਬੱਚਿਆਂ 'ਚ ਪਾੜਾ ਹੋਰ ਵਧ ਜਾਵੇਗਾ। ਗਰੀਬ ਪਰਿਵਾਰਾਂ ਦੇ ਬੱਚੇ ਪੜ੍ਹਾਈ ਪੱਖੋਂ ਫਾਡੀ ਰਹਿ ਜਾਣਗੇ। ਇਸ ਗੱਲ ਦੀ ਰੌਸ਼ਨੀ ਵਿੱਚ ਜਿਵੇਂ ਸੰਵਿਧਾਨ ਵਿੱਚ ਦਰਜ ਹੈ, ਮੁਫ਼ਤ ਤੇ ਲਾਜ਼ਮੀ ਸਿੱਖਿਆ 6 ਤੋਂ 14 ਸਾਲ ਤੱਕ ਦੇ ਬੱਚਿਆਂ ਦੀ ਥਾਂ 14 ਸਾਲ ਤੱਕ ਦੇ ਬੱਚਿਆਂ ਨੂੰ ਦੇਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਬਾਲ ਮਜ਼ਦੂਰੀ ਨੂੰ ਖਤਮ ਕਰਨ ਦਾ ਪ੍ਰੋਗਰਾਮ ਗਰੀਬ ਪਰਿਵਾਰ ਦੀ ਗਰੀਬੀ ਦੂਰ ਕਰਨ ਨਾਲ ਜੋੜਨਾ ਪਵੇਗਾ। ਅਧਿਆਪਕਾਂ, ਪ੍ਰਬੰਧਕ ਅਤੇ ਸਿਆਸਤਦਾਨਾਂ ਦੇ ਵਤੀਰੇ ਵਿੱਚ ਤਬਦੀਲੀ ਅਤੇ ਸਿੱਖਿਆ ਲਈ ਲੋੜੀਂਦੇ ਧਨ ਦਾ ਇੰਤਜ਼ਾਮ ਕਰਨ ਤੋਂ ਬਗੈਰ ਸਿੱਖਿਆ ਦੇ ਮੌਲਿਕ ਅਧਿਕਾਰ ਦਾ ਇਹ ਐਕਟ ਹਰ ਬੱਚੇ ਨੂੰ ਬਰਾਬਰ ਅਤੇ ਮਿਆਰੀ ਸਿੱਖਿਆ ਦੇਣ ਲਈ ਇੱਕ ਕਾਰਗਰ ਹਥਿਆਰ ਨਹੀਂ ਬਣ ਸਕੇਗਾ।



98550-82857



ਵਿਗਿਆਨ

# ਤਕਨਾਲੋਜੀ ਦੀ ਸਿਆਸਤ



ਪ੍ਰੋ. ਸ਼ੁਭ ਪ੍ਰੇਮ

ਇਹ ਤਕਨਾਲੋਜੀ ਦਾ ਯੁਗ ਹੈ। ਮਨੁੱਖ਼ ਦੀ ਤਕਨਾਲੋਜੀ ਉੱਪਰ ਨਿਰਭਰਤਾ ਇਸ ਕਦਰ ਵਧ ਗਈ ਹੈ ਕਿ ਕਿਸੇ ਕੰਮ ਨੂੰ ਮਸ਼ੀਨ ਦੀ ਸਹਾਇਤਾ ਤੋਂ ਬਿਨਾਂ ਸੋਚਿਆ ਵੀ ਨਹੀਂ ਜਾ ਸਕਦਾ। ਆਵਾਜਾਈ, ਖ਼ੇਤੀ, ਸੰਚਾਰ, ਵਪਾਰ, ਇਲਾਜ, ਤਾਲੀਮ, ਪ੍ਰਸ਼ਾਸ਼ਨ, ਰਾਜਨੀਤੀ, ਰਸੋਈ, ਮਨੋਰੰਜਨ, ਸੂਚਨਾ ਆਦਿ ਆਦਿ। ਤਕਨਾਲੋਜੀ ਦੇ ਬਦਲਣ ਨੂੰ ਵਿਕਾਸ (Evolution) ਕਿਹਾ ਜਾਂਦਾ ਹੈ ਕਿਉਂਕਿ ਤਕਨਾਲੋਜੀ ਵਿੱਚ ਸਿਫ਼ਤੀ ਤਬਦੀਲੀਆਂ ਵਾਪਰ ਚੁੱਕੀਆਂ ਹਨ। ਮਸ਼ੀਨ ਸੋਚਣ ਦਾ ਕੰਮ ਕਰਨ ਲੱਗ ਪਈ ਹੈ। ਮਸ਼ੀਨ ਨਵੀਆਂ ਮਸ਼ੀਨਾਂ ਪੈਦਾ ਕਰ ਰਹੀ ਹੈ। ਮਸ਼ੀਨ ਨੂੰ ਹੁਕਮ ਦਿੱਤੇ ਜਾਂਦੇ ਹਨ, ਮਸ਼ੀਨ ਤੋਂ ਹੁਕਮ ਲਏ ਜਾਂਦੇ ਹਨ। ਰੋਬੋਟਿਕਸ ਕਾਲੋਨੀ, ਸਪੇਸ ਐਕਸਪਲੋਰੇਸ਼ਨ, ਐੱਲ.ਐੱਚ.ਸੀ. ਐਕਸਪੈਰੀਮੈਂਟ, ਆਰਟੀਫ਼ੀਸ਼ੀਅਰ ਇੰਟੈਲੀਜੈਂਸ ਆਦਿ ਬਹੁਤ ਹੀ ਸਪੈਸ਼ੇਲਾਈਜ਼ਡ ਅਤੇ ਚਕਰਾਉਣ ਵਾਲੀਆਂ ਤਕਨਾਲੋਜੀਕਲ ਬਰਾਂਚਾਂ ਹਨ।

> *"...ਤਕਨਾਲੋਜੀ ਸੈਕੂਲਰ ਜਾਂ ਡੈਮੋਕ੍ਰੇਟਿਕ ਨਹੀਂ ਹੁੰਦੀ। ਕਾਢਾਂ ਆਪਣੇ ਆਪ ਨਹੀਂ ਹੁੰਦੀਆਂ। ਖ਼ਾਸ ਕਰ ਅੱਜ ਕੱਲ੍ਹ ਦੇ ਜ਼ਮਾਨੇ ਵਿੱਚ ਖ਼ੋਜ ਕਿਸ ਚੀਜ਼ ਉੱਪਰ ਕਰਨੀ ਹੈ, ਤਕਨਾਲੋਜੀ ਅਦਾਰਿਆਂ ਨੂੰ ਫ਼ੰਡ ਕਿੱਥੋਂ ਆਉਣੇ ਹਨ, ਕਿਸ ਕਿਸਮ ਦੀ ਤਕਨਾਲੋਜੀ ਦਾ ਵਿਕਾਸ ਕਰਨਾ ਹੈ, ਇਹ ਸਾਰਾ ਕੁਝ ਸੁਤੇ ਸਿਧ ਨਹੀਂ ਹੋ ਰਿਹਾ ਬਲਕਿ ਇਹ ਸਭ ਇੱਕ ਸੋਚੀ ਸਮਝੀ ਯੋਜਨਾ ਤਹਿਤ ਹੁੰਦਾ ਹੈ।"*

ਆਮ ਆਦਮੀ ਜਾਂ ਦੁਨੀਆਂ ਦੇ ਬਹੁਤ ਵੱਡੇ ਹਿੱਸੇ ਦੀ ਰੋਜ਼ ਮਰ੍ਹਾ ਦੀ ਜ਼ਿੰਦਗੀ ਉੱਪਰ ਸਪੈਸ਼ੇਲਾਈਜ਼ਡ ਤਕਨਾਲੋਜੀ ਦੇ ਸਿੱਧੇ ਅਸਰ ਨਹੀਂ ਹੁੰਦੇ ਜਾਂ ਇਹ ਅਸਰ ਇੰਨੇ ਜਲਦੀ ਅਤੇ ਫ਼ੈਸਲਾਕੁੰਨ ਵੀ ਨਹੀਂ ਹੁੰਦੇ। ਇਹ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਵਧ ਰਹੀ ਤਕਨਾਲੋਜੀ ਅਤੇ ਇਸ ਉੱਪਰ ਲਗਾਤਾਰ ਵਧ ਰਹੀ ਨਿਰਭਰਤਾ ਅਤੇ ਤਕਨਾਲੋਜੀਕਲ ਰਿਸਰਚ ਦੀ ਸਿਆਸਤ ਉੱਪਰ ਕਿੰਤੂ ਕਰਨਾ ਚਾਹੀਦਾ ਹੈ ਜਾਂ ਨਹੀਂ। ਜਵਾਬ ਵਿੱਚ ਕਈ ਵਾਰ ਇਹ ਸੁਣਨਾ-ਪੜ੍ਹਨਾ ਮਿਲਦਾ ਹੈ ਕਿ ਤਕਨਾਲੋਜੀ ਏਨੀ ਤੇਜ਼ੀ ਨਾਲ ਬਦਲ ਰਹੀ ਹੈ ਅਤੇ ਜ਼ਿੰਦਗੀ ਨੂੰ ਇਸ ਕਦਰ ਪ੍ਰਭਾਵਿਤ ਕਰ ਰਹੀ ਹੈ ਕਿ ਹਰ ਆਦਮੀ, ਅਦਾਰੇ ਨੇ ਬਹੁਤ ਛੇਤੀ ਹੀ ਇਸ ਦਾ ਆਦੀ ਹੋ ਜਾਣਾ ਹੁੰਦਾ ਹੈ ਅਤੇ ਨਵੀਂ ਤਕਨਾਲੋਜੀ ਦੀ ਉਡੀਕ ਕਰਨ ਲੱਗ ਜਾਣੀ ਹੁੰਦੀ ਹੈ ਪਰ ਇਹ ਜਵਾਬ ਠੀਕ ਨਹੀਂ ਹੈ ਕਿਉਂਕਿ ਆਦੀ ਹੋਣਾ ਕੋਈ ਹੱਲ ਨਹੀਂ ਹੈ। ਕੀ ਇਹ ਜਰੂਰੀ ਹੈ ਕਿ ਅਸੀਂ ਹਰ ਤਰ੍ਹਾਂ ਦੀ ਤਕਨਾਲੋਜੀ ਮੁਤਾਬਕ ਆਪਣੇ ਆਪ ਨੂੰ ਢਾਲ ਲਈਏ। ਆਦਤ ਨੂੰ ਅਕਲ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ ਬਲਕਿ ਜਰੂਰਤ ਇਸ ਗੱਲ ਦੀ ਹੈ ਕਿ ਅਸੀਂ ਇਸ ਗੱਲ ਨੂੰ ਸਮਝੀਏ ਕਿ ਕਿਵੇਂ ਤਕਨਾਲੋਜੀ ਸਾਡੇ ਸਭਿਆਚਾਰ ਵਿੱਚ ਦਖ਼ਲ ਕਰਦੀ ਹੈ। ਇਸ ਤੇ ਕਿੰਤੂ ਕਰੀਏ, ਇਸ ਦੇ ਸਹੀ ਰੂਪ ਤੋਂ ਵਾਕਫ਼ ਹੋਈਏ।

ਵਧ ਰਹੀ ਤਕਨਾਲੋਜੀ ਨਾਲ ਸਹੂਲਤਾਂ ਅਤੇ ਸਮੱਸਿਆਵਾਂ ਦੋਵੇਂ ਵਧ ਰਹੀਆਂ ਹਨ। ਮਿਸਾਲ ਦੇ ਤੌਰ ਤੇ ਮਸ਼ੀਨ ਦੇ ਆਉਣ ਨਾਲ ਬੇਰੁਜ਼ਗਾਰੀ, ਪ੍ਰਦੂਸ਼ਣ, ਬਿਮਾਰੀ, ਨਾਬਰਾਬਰੀ, ਸਮਾਜਿਕ ਮਾਨਸਿਕ ਤਣਾਓ ਆਦਿ ਵੱਖ-ਵੱਖ ਵਰਗਾਂ ਨੂੰ ਵੱਖ-ਵੱਖ ਤਰ੍ਹਾਂ ਪ੍ਰਭਾਵਿਤ ਕਰਦੇ ਹਨ। ਇਸੇ ਤਰ੍ਹਾਂ ਕੁਸ਼ਲਤਾ, ਮੁਨਾਫ਼ਾ, ਇਲਾਜ, ਉੱਚਤਾ, ਰੁਤਬਾ, ਮਨੋਰੰਜਨ, ਦਬਦਬਾ ਆਦਿ ਵੀ ਤਕਨਾਲੋਜੀ ਦੀ ਮਦਦ ਨਾਲ ਵਰਗ ਵਿਸ਼ੇਸ਼ਤਾ ਰੱਖਦੇ ਹਨ। ਯਾਨੀ ਕਿ ਤਕਨਾਲੋਜੀ ਸੈਕੂਲਰ ਜਾਂ ਡੈਮੋਕ੍ਰੇਟਿਕ ਨਹੀਂ ਹੁੰਦੀ। ਕਾਢਾਂ ਆਪਣੇ ਆਪ ਨਹੀਂ ਹੁੰਦੀਆਂ। ਖ਼ਾਸ ਕਰ ਅੱਜ ਕੱਲ੍ਹ ਦੇ ਜ਼ਮਾਨੇ ਵਿੱਚ ਖ਼ੋਜ ਕਿਸ ਚੀਜ਼ ਉੱਪਰ ਕਰਨੀ ਹੈ, ਤਕਨਾਲੋਜੀ ਅਦਾਰਿਆਂ ਨੂੰ ਫ਼ੰਡ ਕਿੱਥੋਂ ਆਉਣੇ ਹਨ, ਕਿਸ ਕਿਸਮ ਦੀ ਤਕਨਾਲੋਜੀ ਦਾ ਵਿਕਾਸ ਕਰਨਾ ਹੈ, ਇਹ ਸਾਰਾ ਕੁਝ ਸੁਤੇ ਸਿਧ ਨਹੀਂ ਹੋ ਰਿਹਾ ਬਲਕਿ ਇਹ ਸਭ ਇੱਕ ਸੋਚੀ ਸਮਝੀ ਯੋਜਨਾ ਤਹਿਤ ਹੁੰਦਾ ਹੈ। ਇਸ ਦੀ ਪੁਸ਼ਟੀ ਲਈ ਕੁਝ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ। ਦੁਨੀਆਂ ਵਿੱਚ ਸਭ ਤੋਂ ਜ਼ਿਆਦਾ ਲੋਕ ਮਲੇਰੀਆ ਤੋਂ ਪ੍ਰਭਾਵਿਤ ਹੁੰਦੇ ਹਨ। ਇਸ ਦੀ ਵੈਕਸੀਨੇਸ਼ਨ ਦਵਾਈ ਦੀ ਕੁਸ਼ਲਤਾ ਆਦਿ ਉੱਪਰ ਕੋਈ ਵਿਸ਼ੇਸ਼ ਖ਼ੋਜ ਨਹੀਂ ਹੋ ਰਹੀ। ਦੂਜੇ ਪਾਸੇ ਜੈਨੇਟਿਕਸ, ਕੈਂਸਰ, ਕਲੋਨਿੰਗ, ਦਿਲ ਸਬੰਧੀ ਤਕਲੀਫ਼ਾਂ ਉੱਪਰ ਬੇਤਹਾਸ਼ਾ ਪੈਸਾ ਲਗਾ ਕੇ ਖ਼ੋਜ ਹੋ ਰਹੀ ਹੈ। ਵੱਡੇ-ਵੱਡੇ ਸਪੈਸ਼ੇਲਟੀ ਅਦਾਰੇ ਖ਼ੋਜ ਕਰ ਅਤੇ ਕਰਵਾ ਰਹੇ ਹਨ। ਕਾਰਣ-ਮਲੇਰੀਆ ਗਰੀਬ ਮੁਲਕਾਂ ਦੇ ਗਰੀਬਾਂ ਦੀ ਸਮੱਸਿਆ ਹੈ ਅਤੇ ਕੈਂਸਰ, ਹਾਰਟ ਅਟੈਕ, ਸ਼ੱਕਰ ਰੋਗ ਅਮੀਰਾਂ ਦੀਆਂ ਬਿਮਾਰੀਆਂ ਹਨ। ਇਸ ਤੋਂ ਅੱਗੇ ਮਲੇਰੀਆ, ਹੈਜ਼ਾ, ਕੁਪੋਸ਼ਣ ਆਦਿ ਵਾਤਾਵਰਣਿਕ ਅਤੇ

ਸਮਾਜਿਕ ਸਮੱਸਿਆਵਾਂ ਹਨ ਜਦੋਂ ਕਿ ਅਮੀਰਾਂ ਦੀਆਂ ਬਿਮਾਰੀਆਂ ਵਿਅਕਤੀਗਤ ਅਤੇ ਜੀਵਨ ਜਾਂਚ ਨਾਲ ਸਬੰਧਤ ਬਿਮਾਰੀਆਂ ਹਨ, ਜਾਂ ਇਹ ਕਹਿ ਲਿਆ ਜਾਵੇ ਕਿ ਇਹ ਖ਼ੁਦ ਸਹੇੜੀਆਂ ਹੋਈਆਂ ਬਿਮਾਰੀਆਂ ਹਨ।

ਅਜੋਕੀ ਤਕਨਾਲੋਜੀ ਖ਼ੋਜ ਗਾਹਕ ਦੀ ਨਹੀਂ ਪ੍ਰੋਡੀਊਸਰ ਫ਼੍ਰੈਂਡਲੀ ਹੈ। ਮਸਲਨ 15 ਕਿਲੋਮੀਟਰ ਪ੍ਰਤੀ ਲੀਟਰ ਤੋਂ 25-30 ਕਿਲੋਮੀਟਰ ਪ੍ਰਤੀ ਲੀਟਰ ਜਾਣ ਵਾਲੀਆਂ ਕਾਰਾਂ ਆ ਗਈਆਂ ਹਨ ਅਤੇ ਕਾਰਾਂ ਦੀ ਕੁਸ਼ਲਤਾ ਹੋਰ ਵੀ ਵਧਣ ਦੀ ਸੰਭਾਵਨਾ ਹੈ ਪ੍ਰੰਤੂ ਇਹ ਗਾਹਕ ਜਾਂ ਵਾਤਾਵਰਣ ਦੀ ਚਿੰਤਾ ਘੱਟ ਅਤੇ ਵੱਧ ਕਾਰਾਂ ਵੇਚਣ ਦੀ ਚਿੰਤਾ ਜ਼ਿਆਦਾ ਵਾਲੀ ਕੁਸ਼ਲਤਾ ਹੈ। ਕੁਸ਼ਲਤਾ ਅਤੇ ਮੰਡੀ ਦਾ ਸਿੱਧਾ ਸਬੰਧ ਹੈ। ਕਾਰਾਂ, ਮੋਟਰ ਸਾਈਕਲਾਂ, ਹਵਾਈ ਜਹਾਜ਼ਾਂ ਦੀ ਕਾਰਜਕੁਸ਼ਲਤਾ ਤੇ ਬਹੁਤ ਖ਼ੋਜ ਹੋ ਰਹੀ ਹੈ ਪਰ ਰਿਕਸ਼ਾ ਜਾਂ ਸਾਈਕਲ ਦੀ ਕਾਰਜਕੁਸ਼ਲਤਾ ਵਧਾਉਣ ਵਾਲੀ ਖ਼ੋਜ ਦਾ ਕਦੇ ਕਿਸੇ ਅਦਾਰੇ ਨੂੰ ਖ਼ਿਆਲ ਨਹੀਂ ਆਇਆ।

ਗਾਹਕ ਨੂੰ ਭੁਲੇਖਾ ਹੈ ਕਿ ਸੂਚਨਾ ਤਕਨਾਲੋਜੀ ਨੇ ਉਸ ਵਾਸਤੇ ਸੂਚਨਾ ਦੇ ਦਰਵਾਜ਼ੇ ਖੋਲ੍ਹ ਦਿੱਤੇ ਹਨ ਜੋ ਇਕ ਹੱਦ ਤੱਕ ਠੀਕ ਵੀ ਹੈ ਪਰ ਇਸ ਦੀ ਸਿਆਸਤ ਸਮਝਣ ਦੀ ਲੋੜ ਹੈ। ਦੇਖਿਆ ਜਾਵੇ ਤਾਂ ਟੀ.ਵੀ. ਸੌ ਚੈਨਲ ਕਿਸ ਕਿਸਮ ਦੀ ਸੂਚਨਾ ਦੇ ਰਹੇ ਹਨ। ਕੀ ਇਹ ਖੱਪਤ ਸਭਿਆਚਾਰ ਪੈਦਾ ਕਰਨ, ਅਪੰਗ ਮਾਨਸਿਕਤਾ ਪੈਦਾ ਕਰਨ, ਸੋਚ ਦਾ ਦਾਇਰਾ ਸੀਮਿਤ ਕਰਨ ਦਾ ਇਕ ਬਹੁਤ ਕੁਸ਼ਲ ਸਾਧਨ ਨਹੀਂ ਹਨ? ਇੱਕ ਸਰਵੇਖਣ ਮੁਤਾਬਕ ਇੱਕ ਅਮਰੀਕਨ ਵਿਅਕਤੀ ਇੱਕ ਸਾਲ ਵਿੱਚ ਲਗਭਗ 25 ਹਜ਼ਾਰ ਕਮਰਸ਼ੀਅਲ ਐਡਜ਼ ਦੇਖਦਾ ਹੈ, ਬੇਸ਼ੱਕ ਘੱਟ ਅਸੀਂ ਵੀ ਨਹੀਂ। ਇਸ ਤੋਂ ਸਾਨੂੰ ਕੀ ਸੁਨੇਹਾ ਮਿਲਦਾ ਹੈ। ਕਿਸੇ ਪੜ੍ਹੇ ਲਿਖੇ ਵਿਅਕਤੀ ਨੂੰ ਜੇਕਰ ਪੁੱਛਿਆ ਜਾਵੇ ਕਿ ਜੇ ਉਹ ਇੱਕ ਹਫ਼ਤਾ ਟੀ.ਵੀ. ਨਾ ਦੇਖੇ, ਅਖ਼ਬਾਰ ਨਾ ਪੜ੍ਹੇ ਤਾਂ ਉਸ ਨੂੰ ਕੀ ਨੁਕਸਾਨ ਹੋ ਜਾਵੇਗਾ?

ਮਸਲਾ ਤਕਨਾਲੋਜੀ ਦੀ ਚੋਣ ਦਾ ਹੈ। ਤਕਨਾਲੋਜੀ ਦੀ ਚੋਣ ਉੱਪਰ ਹੀ ਸਾਰਾ ਦਾਰੋਮਦਾਰ ਟਿਕਿਆ ਹੋਇਆ ਹੈ। ਸਵਾਲ ਪੈਦਾ ਹੁੰਦਾ ਹੈ ਕਿ ਜੇਕਰ ਤਕਨਾਲੋਜੀ, ਖ਼ੋਜ ਜਾਂ ਇਸ ਦੀ ਚੋਣ ਦੇ ਸਾਰੇ ਫ਼ੈਸਲੇ 'ਉੱਪਰੋਂ' ਹੀ ਹੋਣੇ ਹਨ ਤਾਂ ਇੱਕ ਆਮ ਆਦਮੀ ਕੀ ਕਰ ਸਕਦਾ ਹੈ ਪਰ ਗੱਲ ਏਨੀ ਛੋਟੀ ਜਾਂ ਸਿੱਧੀ ਨਹੀਂ ਹੈ। ਮਨੁੱਖ਼ ਨੂੰ ਗਾਹਕ ਦੇ ਤੌਰ ਤੇ ਦੇਖਣਾ ਉੱਪਰਲਿਆਂ ਦੀ ਸੋਚ ਹੋ ਸਕਦੀ ਹੈ ਪਰ ਮਨੁੱਖ਼ ਸਿਰਫ਼ ਗਾਹਕ ਹੀ ਨਹੀਂ ਹੁੰਦਾ। ਗਾਹਕ ਮਨੁੱਖ਼ ਵੀ ਹੁੰਦਾ ਹੈ। ਮਨੁੱਖ਼ ਵਿੱਚ ਵਿਵੇਕ ਵੀ ਹੁੰਦਾ ਹੈ। ਕਿੰਤੂ ਕਰਨਾ, ਪ੍ਰਸ਼ਨ ਉਠਾਉਣੇ ਸਾਡੀ ਜ਼ਿੰਮੇਵਾਰੀ ਹੈ। ਪ੍ਰਸ਼ਨ ਹੋਣ ਤਾਂ ਉੱਤਰਾਂ ਦੀ ਮੰਗ ਉੱਠਦੀ ਹੈ। ਤਕਨਾਲੋਜੀ ਵਾਜਬੀਅਤ, ਗੈਰ ਵਾਜਬੀਅਤ ਨੂੰ ਸਮਝਣ ਲਈ ਨੀਲ ਪੋਸਟਮੈਨ ਨੇ ਪੰਜ ਸੁਆਲ ਪੇਸ਼ ਕੀਤੇ ਹਨ।

**ਪਹਿਲਾ ਸੁਆਲ:** ਸਮੱਸਿਆ ਕੀ ਹੈ? ਹਰ ਨਵੀਂ ਤਕਨਾਲੋਜੀ, ਨਵੀਂ ਮਸ਼ੀਨ ਅਪਨਾਉਣ ਤੋਂ ਪਹਿਲਾਂ ਇਹ ਪੁੱਛਣਾ ਚਾਹੀਦਾ ਹੈ ਕਿ ਉਹ ਕਿਹੜੀ ਸਮੱਸਿਆ ਹੈ, ਜਿਸ ਦੇ ਹੱਲ ਲਈ ਇਸ ਤਕਨਾਲੋਜੀ ਦਾ ਪ੍ਰਚਾਰ ਪ੍ਰਸਾਰ ਹੋ ਰਿਹਾ ਹੈ। ਇਹ ਸੁਆਲ ਇਸ ਲਈ ਪੁੱਛਣਾ ਬਣਦਾ ਹੈ ਕਿਉਂਕਿ ਅਜਿਹੀਆਂ ਬਹੁਤ ਸਾਰੀਆਂ ਤਕਨਾਲੋਜੀ, ਮਸ਼ੀਨਾਂ ਹਨ ਜਿਨ੍ਹਾਂ ਦੇ ਸੁਝਾਏ ਹੱਲ ਨੂੰ ਆਮ ਆਦਮੀ ਆਪਣੀ ਖ਼ਾਸ ਮੁਸ਼ਕਲ ਵੀ ਨਹੀਂ ਸਮਝਦਾ ਪਰ ਪ੍ਰਚਾਰ ਰਾਹੀਂ ਸਰਕਾਰੀ, ਗੈਰ ਸਰਕਾਰੀ ਤੌਰ ਤਰੀਕਿਆਂ ਰਾਹੀਂ ਇਹ ਤਕਨਾਲੋਜੀ ਉਸ ਉੱਪਰ ਠੋਸ ਦਿੱਤੀ ਜਾਂਦੀ ਹੈ। ਮਿਸਾਲ ਦੇ ਤੌਰ ਤੇ ਘਰ ਵਿੱਚ ਅਜਿਹੀ ਟੂਟੀ ਲਗਾਉਣੀ ਜਿਸ ਦੇ ਹੇਠਾਂ ਹੱਥ ਕਰਨ ਨਾਲ ਪਾਣੀ ਵਗਣ ਲੱਗ ਪਵੇ, ਘਰ ਬੈਠੇ ਹੀ ਮੋਟਰ ਚਲਾ ਦੇਣੀ, ਮੋਬਾਈਲ ਫੋਨ ਦੇ ਦਰਜਨਾਂ ਫ਼ੰਕਸ਼ਨ, ਰਸੋਈ ਦੇ ਬਹੁਤ ਸਾਰੇ ਯੰਤਰ ਸੰਦ ਆਦਿ। ਇਸ ਤਰ੍ਹਾਂ ਦੀਆਂ ਸੈਂਕੜੇ ਤਕਨਾਲੋਜੀ ਹਰ ਰੋਜ਼ ਇਹ ਕਹਿ ਕੇ ਵੇਚੀਆਂ ਜਾਂਦੀਆਂ ਹਨ ਕਿ ਇਹ ਨਵੀਆਂ ਹਨ। ਆਮ ਆਦਮੀ ਨੂੰ ਅਤਿ ਆਧੁਨਿਕਤਾ ਦੇ ਭਰਮ ਜਾਲ ਵਿੱਚ ਫ਼ਸਾ ਲਿਆ ਜਾਂਦਾ ਹੈ। ਹਾਲਾਂਕਿ ਉਪਰੋਕਤ ਸਮੱਸਿਆਵਾਂ ਉਸ ਦੀਆਂ ਸਮੱਸਿਆਵਾਂ ਹੈ ਹੀ ਨਹੀਂ ਪਰ ਇਹ ਤਕਨਾਲੋਜੀਆਂ ਆਦਮੀ ਨੂੰ ਤਕਨਾਲੋਜੀ ਦੀ ਗ਼ੁਲਾਮੀ ਕਰਨ ਜਰੂਰ ਲਗਾ ਦਿੰਦੀਆਂ ਹਨ। ਸੌ ਚੈਨਲ ਦਾ ਟੀ.ਵੀ. ਘਰ ਵਿੱਚ ਨਾ ਹੋਣਾ ਆਮ ਆਦਮੀ ਦੀ ਸਮੱਸਿਆ ਨਹੀਂ ਹੈ। ਜੇ ਸਮੱਸਿਆ ਹੀ ਨਹੀਂ ਤਾਂ ਇਸ ਦਾ ਹੱਲ ਕਰਨ ਵਾਲੀ ਤਕਨਾਲੋਜੀ ਕਿਉਂ ਲਈ ਜਾਵੇ? ਇਸ ਸਬੰਧ ਵਿੱਚ ਅਮਰੀਕਨ ਪਾਰਲੀਮੈਂਟ ਦੀ ਇੱਕ ਬੜੀ ਵਧੀਆ ਮਿਸਾਲ ਹੈ। ਜਦੋਂ ਅਮਰੀਕਾ ਦੀ ਪਾਰਲੀਮੈਂਟ ਵਿੱਚ ਆਵਾਜ਼ ਤੋਂ ਤੇਜ਼ ਜੈੱਟ ਹਵਾਈ ਜਹਾਜ਼ ਬਣਾਉਣ ਲਈ ਦਿੱਤੀ ਜਾ ਰਹੀ ਸਬਸਿਡੀ ਤੇ ਬਹਿਸ ਹੋਈ ਤਾਂ ਵਿਰੋਧੀ ਧਿਰ ਨੇ ਪੁੱਛਿਆ ਕਿ ਸਮੱਸਿਆ ਕੀ ਹੈ? ਜਿਸ ਦਾ ਹੱਲ ਸੁਪਰ ਸੌਨਿਕ ਜੈੱਟ ਤੋਂ ਕਰਵਾਉਣਾ ਹੈ? ਜਵਾਬ ਆਇਆ ਕਿ ਜਿਹੜਾ ਫ਼ਾਸਲਾ ਨਿਊ ਯਾਰਕ ਤੋਂ ਲਾਸ ਏਂਜਲਸ ਤੱਕ ਬੋਇੰਗ 734 ਛੇ ਘੰਟੇ ਵਿੱਚ ਕਰਦਾ ਹੈ ਉਹ ਸੁਪਰ ਸੋਨਿਕ ਸਿਰਫ਼ ਤਿੰਨ ਘੰਟੇ ਵਿੱਚ ਤੈਅ ਕਰੇਗਾ। ਸਿਰ ਸਵਾਲ ਆਇਆ ਕਿ ਯਾਤਰੀ ਇਹ ਬਚੇ ਤਿੰਨ ਘੰਟਿਆਂ ਦਾ ਕੀ ਕਰਨਗੇ? ਜਵਾਬ ਸੀ ਕਿ ਉਹ ਇਸ ਸਮੇਂ ਵਿੱਚ ਬੈਠ ਕੇ ਟੀ.ਵੀ. ਦਾ ਆਨੰਦ ਮਾਣ ਸਕਣਗੇ ਤਾਂ ਸੁਝਾਅ ਆਇਆ ਕਿ ਫਿਰ ਬੋਇੰਗ 734 ਵਿੱਚ ਟੀ.ਵੀ. ਹੀ ਲਗਾ ਦਿੱਤੇ ਜਾਣ। ਸੁਪਰ ਸੋਨਿਕ ਤੇ ਏਨਾ ਖਰਚ ਕਰਨ ਦੀ ਕੀ ਲੋੜ ਹੈ। ਸੁਝਾਅ ਮੰਨ ਲਿਆ ਗਿਆ।

**ਦੂਜਾ ਸੁਆਲ:** ਸਮੱਸਿਆ ਕਿਸ ਦੀ ਹੈ? ਬਹੁਤ



ਸਾਰੀਆਂ ਤਕਨਾਲੋਜੀਆਂ ਅਜਿਹੀਆਂ ਸਮੱਸਿਆਵਾਂ ਦਾ ਹੱਲ ਹੁੰਦੀਆਂ ਹਨ ਜਿਹੜੀਆਂ ਸਿਰਫ਼ ਬਹੁਤ ਥੋੜ੍ਹੇ ਅਤੇ ਅਮੀਰ ਤਬਕੇ ਦੀਆਂ ਸਮੱਸਿਆਵਾਂ ਹੁੰਦੀਆ ਹਨ ਅਤੇ ਜਿਨ੍ਹਾਂ ਦਾ ਆਮ ਲੋਕਾਂ ਦੀ ਜ਼ਿੰਦਗੀ ਨਾਲ ਕੋਈ ਸਰੋਕਾਰ ਨਹੀਂ ਹੁੰਦਾ। ਮਿਸਾਲ ਦੇ ਤੌਰ ਤੇ ਮਹਿੰਗੇ ਸੁਪਰ ਸਪੈਸ਼ੇਲਟੀ ਹਸਪਤਾਲ ਖੋਲ੍ਹਣੇ, ਕ੍ਰਿਕਟ ਸਟੇਡੀਅਮ ਅਤੇ ਪੰਜ ਤਾਰਾ ਹੋਟਲ ਬਣਾਉਣੇ। ਦੇਖਣਾ ਇਹ ਚਾਹੀਦਾ ਹੈ ਕਿ ਇਸ ਤਕਨਾਲੋਜੀ ਵਾਸਤੇ ਪੈਸਾ ਕੌਣ ਲਾਏਗਾ ਤੇ ਫਾਇਦਾ ਕਿਸ ਦਾ ਹੋ ਰਿਹਾ ਹੈ। ਪੈਸਾ ਦੇਣ ਵਾਲੇ ਤੇ ਫਾਇਦਾ ਲੈਣ ਵਾਲੇ ਆਮ ਤੌਰ ਤੇ ਵੱਖਰੇ ਲੋਕ ਹੁੰਦੇ ਹਨ।

**ਤੀਜਾ ਸੁਆਲ:** ਕੀ ਤਕਨਾਲੋਜੀ ਇੱਕ ਮੁਸ਼ਕਲ ਦਾ ਹੱਲ ਤੇ ਨਵੀਂ ਸਮੱਸਿਆ ਦੀ ਜੜ੍ਹ ਤਾਂ ਨਹੀਂ? ਇਹ ਆਮ ਵਾਪਰ ਜਾਂਦਾ ਹੈ ਕਿ ਕੋਈ ਤਕਨਾਲੋਜੀ ਕਿਸੇ ਮੁਸ਼ਕਲ ਦਾ ਹੱਲ ਕਰਦੀ ਹੈ ਅਤੇ ਇਹ ਮੁਸ਼ਕਲ ਬਹੁਤ ਲੋਕਾਂ ਦੀ ਹੁੰਦੀ ਹੈ ਪਰ ਇਹ ਪੁੱਛਣਾ ਜਰੂਰੀ ਹੈ ਕਿ ਕੀ ਇੱਕ ਹੱਲ ਤੇ ਦੱਸ ਸਮੱਸਿਆਵਾਂ ਤਾਂ ਪੈਦਾ ਨਹੀਂ ਹੋਣਗੀਆਂ? ਮਿਸਾਲ ਦੇ ਤੌਰ ਤੇ ਟਿਊਬਵੈੱਲ ਤਕਨਾਲੋਜੀ ਨੇ ਹਿੰਦੁਸਤਾਨ ਦੀ ਖ਼ੁਰਾਕੀ ਸਮੱਸਿਆ ਤਾਂ ਹੱਲ ਕਰ ਦਿੱਤੀ ਪਰ ਪੰਜਾਬ ਲਈ ਪਾਣੀ ਦੀ ਇੱਕ ਅਹਿਮ ਸਮੱਸਿਆ ਪੈਦਾ ਕਰ ਦਿੱਤੀ ਹੈ। ਇਸੇ ਤਰ੍ਹਾਂ ਰਸਾਇਣਕ ਜ਼ਹਿਰਾਂ ਦੀ ਵਰਤੋਂ ਨੇ ਕੀੜਿਆਂ ਦੀ, ਨਦੀਨ ਦੀ ਸਮੱਸਿਆ ਕਰਦੇ ਕਰਦੇ ਦਰਜਨਾਂ ਅਜਿਹੀਆਂ ਸਮੱਸਿਆਵਾਂ ਪੈਦਾ ਕਰ ਦਿੱਤੀਆਂ ਹਨ, ਜਿਹੜੀਆਂ ਜ਼ਿੰਦਗੀ ਲਈ ਬੜੀਆਂ ਮਾਰੂ ਸਾਬਤ ਹੋ ਰਹੀਆਂ ਹਨ। ਅਜੋਕੀ ਤਕਨਾਲੋਜੀ ਦੇ ਸਿੱਟੇ ਬੜੇ ਚਿਰਸਥਾਈ ਅਤੇ ਕਈ ਕਿਸਮ ਦੇ ਹੋ ਸਕਦੇ ਹਨ ਇਸ ਲਈ ਮੌਜੂਦਾ ਸਮਿਆਂ ਵਿੱਚ ਤਕਨਾਲੋਜੀ ਦੇ ਬਹੁ ਲਕੀਰੀ ਪਸਾਰ ਵਾਲੇ ਸਿੱਟਿਆਂ ਪ੍ਰਤੀ ਚੇਤੰਨ ਹੋਣਾ ਹੋਰ ਵੀ ਜਰੂਰੀ ਹੋ ਗਿਆ ਹੈ। ਇਸ ਲਈ ਤਕਨਾਲੋਜੀ ਦੇ ਇਤਿਹਾਸ, ਮਿਆਰ, ਮਾਲਕੀ ਆਦਿ ਸਭ ਦਾ ਗਿਆਨ ਹੋਣਾ ਬਹੁਤ ਜਰੂਰੀ ਹੈ। ਅੱਜ ਕੱਲ੍ਹ ਚੱਲ ਰਹੀ ਜੀ.ਐੱਮ. ਤਕਨਾਲੋਜੀ ਉੱਪਰ ਬਹਿਸ ਇਸੇ ਲਈ ਹਰ ਆਦਮੀ ਦਾ ਸਰੋਕਾਰ ਹੋਣਾ ਚਾਹੀਦਾ ਹੈ ਕਿਉਂਕਿ ਇਸ ਦੇ ਸਿੱਟਿਆਂ ਬਾਰੇ ਦੋਵੇਂ ਪਾਸਿਆਂ ਤੋਂ ਬੜੀਆਂ ਵੱਡੀਆਂ-ਵੱਡੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ।

**ਚੌਥਾ ਸੁਆਲ:** ਤਕਨਾਲੋਜੀ ਕਿਸੇ ਵਿਸ਼ੇਸ਼ ਵਰਗ ਜਾਂ ਅਦਾਰੇ ਪ੍ਰਤੀ ਘਾਤਕ ਹੈ। ਇਸ ਸੁਆਲ ਦੇ ਸਬੰਧ ਵਿੱਚ ਬਹੁਤ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ। ਪੰਜਾਬ ਦੀ ਖ਼ੇਤੀ ਤਕਨਾਲੋਜੀ ਨੇ ਪੰਜਾਬ ਦੇ ਮਜ਼ਦੂਰਾਂ ਨੂੰ ਬੇਰੁਜ਼ਗਾਰ ਕਰ ਦਿੱਤਾ ਹੈ। ਇਸੇ ਤਰ੍ਹਾਂ ਮੋਨੋਕਲਚਰ (ਇੱਕ ਫ਼ਸਲ ਖ਼ੇਤੀ) ਨੇ ਪੰਜਾਬ ਦੇ ਸੈਂਕੜੇ ਪਰਿਵਾਰਾਂ ਨੂੰ ਉਨ੍ਹਾਂ ਦੇ ਪਿਤਾ ਪੁਰਖ਼ੀ ਕਿੱਤਿਆਂ ਤੋਂ ਵਿਰਵਾ ਕਰ ਦਿੱਤਾ ਹੈ। ਈ-ਕਲਾਸ ਰੂਮ ਦੀ ਤਕਨਾਲੋਜੀ ਸੈਂਕੜੇ ਅਧਿਆਪਕਾਂ ਨੂੰ ਵਿਹਲੇ ਕਰਨ ਵਾਲੀ ਹੈ।

**ਪੰਜਵਾਂ ਸੁਆਲ:** ਕਿਸ ਦਾ ਫ਼ਾਇਦਾ ਹੈ? ਇਹ ਸੁਆਲ ਚੌਥੇ ਸੁਆਲ ਦਾ ਉਲਟ ਹੈ ਪਰ ਇਹ ਜ਼ਰਾ ਗੁੰਝਲਦਾਰ ਮਸਲਾ ਹੈ ਕਿਉਂਕਿ ਤਕਨਾਲੋਜੀ ਤੋਂ ਫਾਇਦਾ ਲੈਣ ਵਾਲੇ ਨੁਕਸਾਨ ਉਠਾਉਣ ਵਾਲਿਆਂ ਨਾਲੋਂ ਵਧੇਰੇ ਚਲਾਕ ਹੁੰਦੇ ਹਨ। ਸੁਆਲ ਹੈ ਨਵੀਂ ਤਕਨਾਲੋਜੀ ਨਾਲ ਕਿਵੇਂ ਲੋਕ ਅਤੇ ਅਦਾਰੇ ਸਿਆਸੀ, ਸਮਾਜੀ ਅਤੇ ਆਰਥਿਕ ਤੌਰ ਤੇ ਤਕੜੇ ਹੋ ਕੇ ਉੱਭਰਦੇ ਹਨ। ਇਹ ਸੁਆਲ ਇਸ ਲਈ ਪੁੱਛਣਾ ਬਣਦਾ ਹੈ ਕਿਉਂਕਿ ਜਦੋਂ ਵੀ ਕੋਈ ਤਕਨਾਲੋਜੀ ਇਨ੍ਹਾਂ ਅਦਾਰਿਆਂ, ਵਿਅਕਤੀਆਂ ਦੁਆਰਾ ਵਸਤੂ ਦੇ ਤੌਰ ਤੇ ਵਰਤੀ ਜਾਂਦੀ ਹੈ ਤਾਂ ਆਰਥਿਕ, ਸਿਆਸੀ ਤੇ ਸਮਾਜੀ ਤੌਰ ਤੇ ਨਵੇਂ ਗਠਜੋੜ ਉੱਭਰ ਕੇ ਸਾਹਮਣੇ ਆਉਂਦੇ ਹਨ। ਨਵਾਂ ਮੀਡੀਅਮ, ਨਵੀਂ ਕਿਸਮ ਦੀਆਂ ਜੁਗਤਾਂ, ਜੁਗਾੜ ਅਤੇ ਰੋਲ ਪੈਦਾ ਕਰਦਾ ਹੈ। ਟੀ.ਵੀ. ਇੱਕ ਸਾਧਨ ਦੇ ਤੌਰ ਤੇ ਬਹੁਤ ਹੁਸ਼ਿਆਰੀ ਅਤੇ ਬਦਦਿਆਨਤੀ ਨਾਲ ਵਰਤਿਆ ਜਾ ਰਿਹਾ ਹੈ। ਲਗਾਤਾਰ ਹੋਣ ਵਾਲਾ ਪ੍ਰਚਾਰ ਲੋਕਾਂ ਦੀ ਮਾਨਸਿਕਤਾ ਨੂੰ ਬਦਲ ਕੇ ਸਿਆਸੀ ਤਾਕਤ ਲਈ ਰਾਹ ਪੱਧਰਾ ਕਰਦਾ ਹੈ। ਫਰੇਬ, ਪਰਦਾਪੋਸ਼ੀ ਅਤੇ ਇੱਕ ਤਰਫ਼ਾ ਵਹਾਓ ਵਾਲੀ ਸੂਚਨਾ ਲੋਕਾਂ ਵਿੱਚ ਗ਼ੁਲਾਮੀ ਅਤੇ ਗੁਲਾਮੀ ਦੀ ਚਾਹਤ ਪੈਦਾ ਕਰਦੀ ਹੈ। ਟੀ.ਵੀ., ਅਖ਼ਬਾਰ, ਨੈੱਟ ਆਦਿ ਰਾਹੀਂ ਸਿਆਸੀ ਅਤੇ ਆਰਥਿਕ ਤੌਰ ਤੇ ਕਾਬਜ ਲੋਕਾਂ ਨੇ ਆਪਣੇ ਲਈ ਇੱਕ ਨਵਾਂ ਸਮਾਜਿਕ ਸਪੇਸ ਪੈਦਾ ਕਰ ਰਿਹਾ ਹੈ। ਇਸ ਸਪੇਸ ਵਿੱਚ ਖੇਡ ਦੇ ਸਾਰੇ ਨਿਯਮ ਵੀ ਕਾਬਜ ਲੋਕਾਂ ਵੱਲੋਂ ਤੈਅ ਕੀਤੇ ਜਾਂਦੇ ਹਨ। ਕਦੋਂ, ਕੀ, ਕਿਵੇਂ ਦਿਖਾਉਣਾ ਹੈ? ਇਹ ਸਭ ਸਾਜਿਸ਼ ਕਿਸਮ ਦੀ ਪ੍ਰੋਗਰਾਮਿੰਗ ਹੁੰਦੀ ਹੈ। ਲੋਕਾਂ ਵਿੱਚ ਬੇਲੋੜੀ ਵਰਗ ਵੰਡ ਕਿਵੇਂ ਪੈਦਾ ਹੁੰਦੀ ਹੈ। ਇਸ ਦਾ ਪਤਾ ਵੀ ਨਹੀਂ ਲੱਗਣ ਦਿੱਤਾ ਜਾਂਦਾ। ਨੌਜਵਾਨਾਂ, ਔਰਤਾਂ ਅਤੇ ਘਰੇਲੂ ਔਰਤਾਂ ਲਈ ਵਹਿਮ ਭਰਮ ਫ਼ੈਲਾਉਣ ਲਈ ਨੇਤਾਵਾਂ, ਵਪਾਰੀਆਂ ਨੂੰ ਉਭਾਰਨ ਲਈ ਬਹੁਤ ਹੀ ਸ਼ਾਤਰ ਕਿਸਮ ਦੇ ਵਿਸ਼ੇਸ਼ੱਗਾਂ ਦੀ ਮਦਦ ਲਈ ਜਾਂਦੀ ਹੈ। ਤਕਨਾਲੋਜੀ ਦੀ ਚਲਾਕ ਵਰਤੋਂ ਦਾ ਸਭ ਤੋਂ ਘਿਨਾਉਣਾ ਰੂਪ ਹੈ ਜਿਹੜਾ ਦੇਖਣ ਨੂੰ ਬੜਾ ਖਿੱਚ ਪਾਊ ਤੇ ਲੁਭਾਉਣਾ ਲਗਦਾ ਹੈ। ਇਸ ਸੁਆਲ ਤੇ ਹਰ ਚੇਤੰਨ ਵਿਅਕਤੀ ਨੂੰ ਆਪਣਾ ਫਰਜ਼ ਅਦਾ ਕਰਨਾ ਚਾਹੀਦਾ ਹੈ।



* 94171 - 47137

ਹਵਾਲੇ:
1. Only Connect: Soil, Soul, Society (The best of Resurgence Magazine)
2. Berry Commoner, Closing Circle
3. ਗਰੇਵਾਲ, ਅਮਰਜੀਤ: ਅਰਥਾਂ ਦੀ ਰਾਜਨੀਤੀ।

# ਪਦਾਰਥਵਾਦ ਦਾ ਵਿਰੋਧ ਕਿਉਂ ?



ਹੇਮ ਰਾਜ ਸਟੈਨੋ

'ਅੱਜ ਕੱਲ੍ਹ ਹਰ ਕੋਈ ਸੋਚਦਾ ਹੈ ਕਿ ਉਸ ਕੋਲ ਕਾਰ ਹੋਵੇ, ਚੰਗਾ ਖਾਵੇ ਅਤੇ ਹੰਢਾਵੇ ਵਗੈਰਾ' 'ਹਰ ਕੋਈ ਵੱਧ ਤੋਂ ਵੱਧ ਪਦਾਰਥਾਂ ਦਾ ਮਾਲਕ ਬਣ ਕੇ ਆਪਣੇ ਆਪ ਨੂੰ ਉੱਚਾ ਕਹਾਉਣ 'ਚ ਮਗਨ ਹੈ', 'ਮਨੁੱਖ, ਮਨੁੱਖ ਨਾਲ ਸਭ ਤਰ੍ਹਾਂ ਦੇ ਰਿਸ਼ਤੇ-ਨਾਤੇ ਅਤੇ ਕਦਰਾਂ-ਕੀਮਤਾਂ ਨੂੰ ਭੁਲਾਕੇ ਪਦਾਰਥਾਂ ਪਿੱਛੇ ਦੌੜਨ ਲੱਗ ਪਿਆ ਹੈ', 'ਗੱਲ ਕੀ, ਜੀ ਅੱਜ ਦਾ ਮਨੁੱਖ ਪਦਾਰਥਵਾਦੀ ਬਣਿਆ ਹੋਇਆ ਹੈ' ਇਸ ਤਰ੍ਹਾਂ ਦੇ ਚਰਚੇ ਜ਼ਬਾਨ-ਜ਼ਬਾਨ 'ਤੇ ਹਨ। ਇਹ ਦੇਖਣ ਨੂੰ ਇੱਕ ਸਰਸਰੀ ਵਰਤਾਰਾ ਜਾਪਦਾ ਹੈ, ਪਰ ਇਸ ਪਿੱਛੇ ਬੜਾ ਘਾਤਕ ਮਨਸੂਬਾ ਹੈ। ਇਸ ਦੀ ਅਸਲੀਅਤ ਨੂੰ ਸਮਝਣਾ ਬੜਾ ਜਰੂਰੀ ਬਣ ਜਾਂਦਾ ਹੈ। ਸੋ ਅੱਜ ਇਸ 'ਤੇ ਵਿਚਾਰ ਕਰਦੇ ਹਾਂ।

*ਅਸਲ ਵਿੱਚ ਮਨੁੱਖ ਦਾ ਜ਼ਿਆਦਾ ਪਦਾਰਥ ਹਾਸਲ ਕਰਕੇ ਇਸ ਦੀ ਵਰਤੋਂ ਕਰਨਾ ਖਪਤ ਸਭਿਆਚਾਰ ਹੈ। ਖਪਤ ਸਭਿਆਚਾਰ ਨੂੰ ਪਦਾਰਥਵਾਦ ਵਜੋਂ ਪੇਸ਼ ਕਰਨਾ ਕਿਸੇ ਵੀ ਤਰ੍ਹਾਂ ਠੀਕਨਹੀਂ ਹੈ। ਪਦਾਰਥਵਾਦ ਜਾਂ ਪਦਾਰਥਵਾਦੀ ਹੋਣ ਦਾ ਕੀ ਅਰਥ ਹੈ? ਇਹ ਸਮਝਣਾ ਬੜਾ ਜ਼ਰੂਰੀ ਹੈ।*

ਕਦੇ ਵੀ ਅਜਿਹਾ ਕੋਈ ਯੁੱਗ ਨਹੀਂ ਰਿਹਾ ਅਤੇ ਨਾ ਹੀ ਹੋ ਸਕੇਗਾ। ਜਦੋਂ ਮਨੁੱਖ ਨੂੰ ਪਦਾਰਥਕ ਵਸਤੂਆਂ ਦੀ ਲੋੜ ਨਾ ਰਹੀ ਹੋਵੇ ਜਾਂ ਨਹੀਂ ਹੋਵੇਗੀ। ਅਖਬਾਰਾਂ ਵਿੱਚ ਭੁੱਖ ਨਾਲ, ਗਰਮੀਂ ਦੀ ਲੂ ਲੱਗਣ ਨਾਲ ਅਤੇ ਸਰਦੀ ਦੇ ਮੌਸਮ 'ਚ ਠੰਡ ਲੱਗਣ ਨਾਲ ਮੌਤਾਂ ਹੋਣ ਦੀਆਂ ਰਿਪੋਰਟਾਂ ਆਉਂਦੀਆਂ ਰਹਿੰਦੀਆਂ ਹਨ। ਇਸ ਤੋਂ ਸਾਫ਼ ਹੋ ਜਾਂਦਾ ਹੈ ਕਿ ਮਨੁੱਖ ਲਈ ਜ਼ਿੰਦਾ ਰਹਿਣ ਵਾਸਤੇ ਕੁੱਲੀ, ਗੁੱਲੀ ਅਤੇ ਜੁੱਲੀ ਦੀਆਂ ਲੋੜਾਂ ਤਾਂ ਬੁਨਿਆਦੀ ਲੋੜ ਹੈ। ਇਸ ਲਈ ਜੇਕਰ ਪਦਾਰਥਕ ਵਸਤੂਆਂ ਹਾਸਲ ਕਰਨ ਨੂੰ ਮਨੁੱਖ ਦੇ ਪਦਾਰਥਵਾਦੀ ਹੋਣ ਦਾ ਦਰਜਾ ਦਿੱਤਾ ਜਾਂਦਾ ਹੈ ਤਾਂ ਫਿਰ ਹਰ ਯੁੱਗ ਦਾ ਮਨੁੱਖ ਪਦਾਰਥਵਾਦੀ ਗਿਣਿਆ ਜਾਵੇਗਾ। ਫਿਰ ਅੱਜ ਦੇ ਮਨੁੱਖ ਨੂੰ ਹੀ ਪਦਾਰਥਵਾਦੀ-ਪਦਾਰਥਵਾਦੀ ਕਹਿ ਕੇ ਕਿਉਂ ਕੋਸਿਆ ਜਾ ਰਿਹਾ ਹੈ?

ਅਕਸਰ ਇਹ ਦਲੀਲ ਵੀ ਦਿੱਤੀ ਜਾਂਦੀ ਹੈ ਕਿ ਮਨੁੱਖ ਲਈ ਪਦਾਰਥਕ ਵਸਤੂਆਂ ਤਾਂ ਚਾਹੀਦੀਆਂ ਹਨ ਪਰ ਫ਼ਾਲਤੂ ਸ਼ੈਆਂ-ਜਿਵੇਂ ਕਈ ਕਈ ਕਾਰਾਂ, ਵੱਡੇ-ਵੱਡੇ ਬੰਗਲੇ ਆਦਿ ਨਹੀਂ ਚਾਹੀਦੀਆਂ। ਇਸ ਤਰ੍ਹਾਂ ਇਹ ਹਾਸਲ ਕਰਨਾ ਜਾਂ ਕਰਨ ਦੀ ਦੌੜ 'ਚ ਸ਼ਾਮਲ ਹੋਣਾ ਮਨੁੱਖ ਦਾ ਪਦਾਰਥਵਾਦੀ ਹੋਣਾ ਹੈ। ਹੁਣ ਇਹ ਦਲੀਲ ਨੂੰ ਲੈਂਦਾ ਹਾਂ।

ਇਸ ਦਲੀਲ ਨੂੰ ਦੋ ਪੱਖਾਂ ਤੋਂ ਵਿਚਾਰਦੇ ਹਾਂ। ਪਹਿਲੀ ਗੱਲ ਤਾਂ ਹਕੀਕਤ ਦੇਖੋ। ਸਾਡੇ ਦੇਸ਼ ਦੀ ਅੱਧੀ ਆਬਾਦੀ ਦੀ 20 ਰੁਪਏ ਰੋਜ਼ਾਨਾ ਦੀ ਆਮਦਨ ਹੈ ਅਤੇ ਉਹ ਗਰੀਬੀ ਦੀ ਰੇਖਾ ਤੋਂ ਵੀ ਥੱਲੇ ਰਹਿ ਰਹੀ ਹੈ। ਇਸੇ ਤਰ੍ਹਾਂ 20 ਤੋਂ 25, ਅਤੇ 25 ਤੋਂ 30, ਅਤੇ 30 ਤੋਂ 40 ਰੁਪਏ ਵਾਲੀ ਆਬਾਦੀ ਨੂੰ ਜੇਕਰ ਸ਼ਾਮਲ ਕਰ ਲਿਆ ਜਾਵੇ ਤਾਂ ਇਹ 80-90 ਕਰੋੜ ਦੇ ਲਗਭਗ ਜਾ ਪਹੁੰਚੇਗੀ। ਸਾਡੇ ਸਮਾਜ ਦਾ ਇਹ ਵੱਡਾ ਹਿੱਸਾ ਕਿਹੜੀਆਂ ਐਸ਼ੋ-ਇਸ਼ਰਤ ਵਾਲੀਆਂ ਸ਼ੈਆਂ ਦੀ ਖਰੀਦ ਕਰ ਰਿਹਾ ਹੈ? ਇਹ ਹਿੱਸਾ ਤਾਂ ਚਾਹ ਕੇ ਵੀ ਇਉਂ ਨਹੀਂ ਕਰ ਸਕਦਾ। ਭਾਵ ਇਹ ਕਿ ਵਸਤੂਆਂ ਹਾਸਲ ਕਰਨਾ ਜਾਂ ਕਰਨ ਦੀ ਦੌੜ 'ਚ ਸ਼ਾਮਲ ਹੋਣ ਵਾਲਿਆਂ ਨੂੰ ਪਦਾਰਥਵਾਦੀ ਕਹਿਣ ਵਾਲਿਆਂ ਅਨੁਸਾਰ ਇਹ ਹਿੱਸਾ ਪਦਾਰਥਵਾਦੀ ਨਹੀਂ ਬਣਦਾ।

ਸਾਡੀ ਸਮਝ ਅਨੁਸਾਰ ਮਨੁੱਖ ਕੋਈ ਪਸ਼ੂ ਨਹੀਂ ਜੋ ਪਸ਼ੂਆਂ ਦੀ ਤਰ੍ਹਾਂ ਹਜ਼ਾਰਾਂ ਸਾਲਾਂ ਤੋਂ ਇੱਕੋ ਤਰ੍ਹਾਂ ਨਾਲ ਜੀਵਨ ਬਿਤਾਉਂਦਾ ਰਹੇ। ਮਨੁੱਖ ਦਾ ਪਸ਼ੂਆਂ ਨਾਲੋਂ ਵਖਰੇਵਾਂ ਹੀ ਇਹ ਹੈ ਕਿ ਉਹ ਆਪਣੇ ਜੀਵਨ ਨੂੰ ਸੁਖਾਲਾ ਬਣਾਉਣ ਲਈ ਸੁਖ ਸਹੂਲਤਾਂ ਵਾਲੀਆਂ ਪਦਾਰਥਕ ਸ਼ੈਆਂ ਪੈਦਾ ਕਰ ਸਕਦਾ ਹੈ, ਬਣਾ ਸਕਦਾ ਹੈ ਅਤੇ ਇਨ੍ਹਾਂ ਨੂੰ ਵਰਤ ਸਕਦਾ ਹੈ। ਸੋ ਇਸ ਪੈਮਾਨੇ ਅਨੁਸਾਰ ਸੁਖ ਸਹੂਲਤਾਂ ਵਾਲਾ ਜੀਵਨ ਜਿਉਣ ਲਈ ਕੋਸ਼ਿਸ਼ਾਂ ਕਰਨਾ ਮਨੁੱਖ ਲਈ ਕੋਈ ਗਲਤ ਗੱਲ ਨਹੀਂ ਪਰ ਇਉਂ ਕਰਨ ਨਾਲ ਵੀ ਮਨੁੱਖ ਨੂੰ ਪਦਾਰਥਵਾਦੀ ਨਹੀਂ ਕਿਹਾ ਜਾ ਸਕਦਾ।

**ਅਸਲ ਵਿੱਚ ਮਨੁੱਖ ਦਾ ਜ਼ਿਆਦਾ ਪਦਾਰਥ ਹਾਸਲ ਕਰਕੇ ਇਸ ਦੀ ਵਰਤੋਂ ਕਰਨਾ ਖਪਤ ਸਭਿਆਚਾਰ ਹੈ। ਖਪਤ ਸਭਿਆਚਾਰ ਨੂੰ ਪਦਾਰਥਵਾਦ ਵਜੋਂ ਪੇਸ਼ ਕਰਨਾ ਕਿਸੇ ਵੀ ਤਰ੍ਹਾਂ ਠੀਕ ਨਹੀਂ ਹੈ।** ਪਦਾਰਥਵਾਦ ਜਾਂ ਪਦਾਰਥਵਾਦੀ ਹੋਣ ਦਾ ਕੀ ਅਰਥ ਹੈ? ਇਹ ਸਮਝਣਾ ਬੜਾ ਜ਼ਰੂਰੀ ਹੈ।

ਵਿਚਾਰ, ਪਦਾਰਥ ਨਹੀਂ ਹੋਇਆ ਕਰਦੇ। ਮਿਸਾਲ ਦੇ ਤੌਰ 'ਤੇ ਕਿਸੇ ਭੁੱਖੇ ਮਨੁੱਖ ਨੂੰ ਇਹ ਕਹਿ ਦਿੱਤਾ ਜਾਵੇ ਕਿ ਤੂੰ ਇਹ ਖਿਆਲ ਕਰ ਲੈ ਕਿ ਤੂੰ ਬਹੁਤ ਰੱਜਿਆ ਹੋਇਆ ਹੈਂ ਅਤੇ ਉਹ ਮਨੁੱਖ ਇਹ ਖਿਆਲ ਵੀ ਕਰ ਵੇ ਕਿ ਉਹ ਰੱਜਿਆ ਹੋਇਆ ਹੈ ਤਾਂ ਕੀ ਇਹ ਵਿਚਾਰ ਕਰ ਲੈਣ ਨਾਲ ਉਹ ਰੱਜ ਜਾਵੇਗਾ?



ਨਹੀਂ, ਉਹ ਭੁੱਖੇ ਦਾ ਭੁੱਖਾ ਰਹੀ ਰਹੇਗਾ ਕਿਉਂਕਿ ਉਸ ਦੇ ਪੇਟ ਅੰਦਰ ਖਾਧ-ਖੁਰਾਕ ਦੀ ਕੋਈ ਸ਼ੈਅ ਗਈ ਹੀ ਨਹੀਂ। ਇਸ ਲਈ ਵਿਚਾਰ ਅਤੇ ਪਦਾਰਥ ਬੁਨਿਆਦੀ ਤੌਰ ਤੇ ਵੱਖੋ-ਵੱਖਰੀਆਂ ਗੱਲਾਂ ਹਨ। ਗੱਲ ਇਹ ਕਿ ਪਦਾਰਥਵਾਦ ਇੱਕ ਵਿਚਾਰਧਾਰਾ ਹੈ ਜਿਵੇਂ ਕਿ ਹਿੰਦੂਵਾਦ, ਸਿੱਖਵਾਦ, ਬੁੱਧਵਾਦ ਆਦਿ ਧਾਰਮਿਕ ਵਿਚਾਰਧਾਰਾਵਾਂ ਅਤੇ ਇਸ ਤੋਂ ਇਲਾਵਾ ਗੈਰ ਧਾਰਮਿਕ ਵਿਚਾਰਧਾਰਾਵਾਂ ਹਨ।

ਹੁਣ ਦੇਖਦੇ ਹਾਂ ਕਿ ਪਦਾਰਥਵਾਦੀ ਵਿਚਾਰਧਾਰਾ ਕੀ ਕੀ ਮੋਟੀਆਂ ਸਿੱਖਿਆਵਾਂ ਦਿੰਦੀ ਹੈ ਤਾਂ ਕਿ ਸਾਨੂੰ ਇਹ ਪਤਾ ਲੱਗ ਸਕੇ ਖਪਤ ਸਭਿਆਚਾਰ ਨੂੰ ਪਦਾਰਥਵਾਦ ਵਜੋਂ ਕਿਉਂ ਪੇਸ਼ ਕੀਤਾ ਜਾ ਰਿਹਾ ਹੈ?

ਆਪਣੇ ਦੇਸ਼ ਤੋਂ ਲੈ ਕੇ ਦੁਨੀਆਂ ਦੇ ਕਿਸੇ ਵੀ ਦੇਸ਼ 'ਤੇ ਝਾਤੀ ਮਾਰ ਲਵੋ ਤਾਂ ਤੁਸੀਂ ਦੇਖੋਗੇ ਕਿ ਸਮੁੱਚੀ ਮਨੁੱਖ ਜਾਤੀ ਮੋਟੇ ਤੌਰ ਤੇ ਦੋ ਭਾਗਾਂ ਵਿੱਚ ਵੰਡੀ ਹੋਈ ਹੈ- ਇੱਕ ਮੁੱਠੀ ਭਰ ਲੋਕ ਹਨ ਜਿਨ੍ਹਾਂ ਕੋਲ ਲੋੜੋਂ ਵੱਧ ਧਨ- ਦੌਲਤ ਹੈ ਅਤੇ ਉਨ੍ਹਾਂ ਦਾ ਜੀਵਨ ਖੁਸ਼ਹਾਲ ਤੋਂ ਵੀ ਅੱਗੇ ਵਧ ਕੇ ਵਿਲਾਸਤਾ ਵਾਲਾ ਹੈ ਅਤੇ ਦੂਸਰੇ ਪਾਸੇ ਮਨੁਬੱਖ ਜਾਤੀ ਦਾ ਵਿਸ਼ਾਲ ਜਨ ਸਮੂਹ ਹੈ ਜਿਨ੍ਹਾਂ ਕੋਲ ਘੱਟੋ-ਘੱਟ ਲੋੜੀਂਦਾ ਧਨ-ਦੌਲਤ ਵੀ ਨਹੀਂ ਅਤੇ ਉਨ੍ਹਾਂ ਦਾ ਜੀਵਨ ਸੁਖ-ਸਹੂਲਤਾਂ ਵਾਲਾ ਹੋਣ ਦੀ ਥਾਂ ਜ਼ਹਾਲਤ ਅਤੇ ਜ਼ਲਾਲਤ ਭਰਿਆ ਹੈ।

ਅਜਿਹੀਆਂ ਹਾਲਤਾਂ ਦੇ ਪੈਦਾ ਹੋਣ, ਇਨ੍ਹਾਂ ਨੂੰ ਬਦਲਣ ਅਤੇ ਬਦਲਣਾ ਨੈਤਿਕ ਤੌਰ ਤੇ ਵੀ ਠੀਕ ਹੈ, ਇਨ੍ਹਾਂ ਸਵਾਲਾਂ ਦਾ ਪਦਾਰਥਵਾਦ ਕੀ ਅਤੇ ਕਿਵੇਂ ਜਵਾਬ ਦਿੰਦਾ ਹੈ, ਆਓ ਦੇਖੀਏ।

ਪਹਿਲਾਂ ਇਹ ਦੇਖਦੇ ਹਾਂ ਕਿ ਅਜਿਹੀਆਂ ਹਾਲਤਾਂ ਦੇ ਪੈਦਾ ਹੋਣ ਦੀ ਪਦਾਰਥਵਾਦ ਕੀ ਨਿਸ਼ਾਨਦੇਹੀ ਕਰਦਾ ਹੈ।

ਇਸ ਲਈ ਕਾਰਖਾਨੇ ਦੀ ਮਿਸਾਲ ਲੈਂਦੇ ਹਾਂ। ਉਸਦਾ ਮਾਲਕ ਸਰਮਾਏਦਾਰ ਹੈ। ਉਹ ਆਪਣੇ ਕਾਰਖਾਨੇ ਵਿੱਚ 100 ਮਜ਼ਦੂਰ ਰੱਖ ਲੈਂਦਾ ਹੈ। ਉਹ ਪ੍ਰਤੀ ਦਿਨ ਇੱਕ ਮਜ਼ਦੂਰ ਨੂੰ 80 ਰੁਪਏ ਦੇ ਕੇ 8 ਘੰਟੇ ਕੰਮ ਕਰਵਾਉਂਦਾ ਹੈ ਪਰ ਮਜ਼ਦੂਰ 80 ਰੁਪਏ ਦੀਆਂ ਵਸਤੂਆਂ ਸਿਰਫ਼ 5 ਘੰਟੇ ਵਿੱਚ ਤਿਆਰ ਕਰ ਦਿੰਦਾ ਹੈ। ਇਸ ਤਰ੍ਹਾਂ ਜਿਹੜੇ ਉਪਰਲੇ 3 ਘੰਟੇ ਕੰਮ ਕਰਦਾ ਹੈ ਉਸਦੀ ਮਜ਼ਦੂਰੀ ਕਾਰਖਾਨੇਦਾਰ ਹੜੱਪ ਲੈਂਦਾ ਹੈ ਭਾਵ ਇੱਕ ਮਜ਼ਦੂਰ ਦੀ ਇੱਕ ਦਿਨ ਦੀ 48 ਰੁਪਏ ਦੀ ਕਿਰਤ ਕਾਰਖਾਨੇਦਾਰ ਹੜੱਪ ਗਿਆ। ਇਸ ਤਰ੍ਹਾਂ 100 ਮਜ਼ਦੂਰਾਂ ਦੀ ਕਿਰਤ ਬਣਦੀ ਕਦਰ ਵਿੱਚੋਂ 4800 ਰੁਪੈ। ਇਹ ਨਾ ਦਿੱਤੀ ਕਿਰਤ ਜਾਂ ਇਉਂ ਕਹਿ ਲਵੋ ਕਿ ਇੱਕ ਮਜ਼ਦੂਰ ਵੱਲੋਂ ਖੁਹਾਈ ਗਈ ਕਿਰਤ ਨੂੰ ਵਾਫਰ ਕਦਰ ਕਿਹਾ ਜਾਂਦਾ ਹੈ। ਬੱਸ ਇਸ ਤਰ੍ਹਾਂ ਮਜ਼ਦੂਰਾਂ ਦੀ ਕੀਤੀ ਕਿਰਤ ਦਾ ਵਾਫ਼ਰ ਹਿੱਸਾ ਸਰਮਾਏਦਾਰ ਕੋਲ ਜਮ੍ਹਾਂ ਹੁੰਦਾ ਹੈ ਅਤੇ ਉਸ ਕੋਲ ਸਰਮਾਏ ਦੇ ਅੰਬਾਰ ਲਗਦੇ ਜਾਂਦੇ ਹਨ। ਜਿੰਨੀ ਮਜ਼ਦੂਰ ਦੀ ਵੱਧ ਲੁੱਟ ਹੋਵੇਗੀ, ਸਰਮਾਏਦਾਰ ਕੋਲ ਓਨੇ ਹੀ ਸਰਮਾਏ ਦੇ ਅੰਬਾਰ ਵਧਦੇ ਜਾਣਗੇ। ਇਸ ਤਰ੍ਹਾਂ ਅਮੀਰੀ ਅਤੇ ਗਰੀਬੀ ਦਾ ਪਾੜਾ ਵਧਦਾ ਜਾਂਦਾ ਹੈ ਅਤੇ ਇਹ ਦੋਨਾਂ ਧਿਰਾਂ ਦੀਆਂ ਦੋ ਵਿਰੋਧੀ ਜੀਵਨ ਹਾਲਤਾਂ ਬਣਦੀਆਂ ਹਨ।

ਪਦਾਰਥਵਾਦ ਅਨੁਸਾਰ ਅਨੁਸਾਰ ਇਹ ਲੁੱਟ ਕਰਨ ਦਾ ਅਧਿਕਾਰ ਸਰਮਾਏਦਾਰ ਕੋਲ ਸਿਰਫ਼ ਤੇ ਸਿਰਫ਼ ਇਸ ਕਰਕੇ ਹੀ ਕਾਇਮ ਹੁੰਦਾ ਹੈ ਕਿਉਂਕਿ ਕਾਰਖਾਨਾ ਉਸਦੀ ਨਿੱਜੀ ਮਲਕੀਅਤ ਹੈ। ਇਸ ਲਈ ਪੈਦਾਵਾਰੀ ਸਾਧਨਾਂ ਦੀ ਮਾਲਕੀ ਨਿੱਜੀ ਹੋਣ ਕਰਕੇ ਹੀ ਕਿਰਤ ਦਾ ਕਿੰਨਾ ਫ਼ਲ, ਕਿਸਨੂੰ ਅਤੇ ਕਿਵੇਂ ਦੇਣਾ ਹੈ, ਇਹ ਅਧਿਕਾਰ ਪੈਦਾਵਾਰੀ ਸਾਧਨਾਂ ਦੇ ਮਾਲਕ ਕੋਲ ਹੀ ਹੁੰਦਾ ਹੈ। ਇਸ ਤਰ੍ਹਾਂ ਲੁੱਟ ਤੇ ਉੱਸਰੇ ਸਮਾਜਿਕ ਪ੍ਰਬੰਧ ਵਿੱਚ ਜਿਹੜੀਆਂ ਦੋ ਵਿਰੋਧੀ ਧਿਰਾਂ (ਮਾਲਕ ਅਤੇ ਕਿਰਤੀ) ਬਣਦੀਆਂ ਹਨ। ਉਹ ਪੈਦਾਵਾਰੀ ਸਾਧਨਾਂ ਦੀ ਮਾਲਕੀ ਅਤੇ ਆਧਾਰ ਤੇ ਬਣਦੀਆਂ ਹਨ।

ਜ਼ਰਾ ਸੋਚੋ! ਪੈਦਾਵਾਰੀ ਸੋਮੇ ਅਤੇ ਸਾਧਨਾਂ ਦੀ ਮਾਲਕੀ ਕਿਸੇ ਮਨੁੱਖ ਦੀ ਨਿੱਜੀ ਜਾਇਦਾਦ ਨਾ ਹੋਵੇ ਤਾਂ ਉਹ ਕਿਸੇ ਮਿਹਨਤਕਸ਼ ਦੀ ਲੁੱਟ ਨਹੀਂ ਕਰ ਸਕੇਗਾ। ਅਜਿਹੀ ਹਾਲਤ ਵਿੱਚ ਤਾਂ ਉਸ ਨੇ ਵੀ ਕਿਰਤ ਕਰਕੇ ਜਿਉਣਾ ਹੋਵੇਗਾ ਭਾਵ ਸਮੁੱਚੀ ਮਨੁੱਖ ਜਾਤੀ ਸਮੁੱਚੀ ਜਾਇਦਾਦ ਦੀ ਮਾਲਕ ਹੋਵੇਗੀ ਅਤੇ ਸਮੁੱਚੀ ਹੀ ਕਿਰਤ ਕਰਦਿਆਂ ਪੈਦਾਵਾਰੀ ਅਮਲ ਵਿੱਚ ਸ਼ਾਮਲ ਹੋਵੇਗੀ ਅਤੇ ਸਭ ਨੂੰ ਸਭ ਦੀਆਂ ਲੋੜਾਂ ਅਨੁਸਾਰ ਸ਼ੈਆਂ ਪ੍ਰਾਪਤ ਹੋਣਗੀਆਂ ਕਿਉਂਕਿ ਪੈਦਾਵਾਰ ਵਿੱਚ ਸਮੁੱਚੀ ਮਨੁਖ ਜਾਤੀ ਦਾ ਹਿਤ ਹੋਵੇਗਾ ਇਸ ਲਈ ਹਰ ਮਨੁੱਖੀ ਦਿਮਾਗ਼ ਵਿੱਚ ਸਾਂਝੀਵਾਲਤਾ ਅਤੇ ਪਰਸਪਰ ਸਹਾਇਤਾ ਦਾ ਵਿਚਾਰ ਛਾਇਆ ਹੋਵੇਗਾ।

ਹੁਣ ਇਹ ਵਿਚਾਰਦੇ ਹਾਂ ਕਿ ਪਦਾਰਥਵਾਦ ਅਨੁਸਾਰ ਕੀ ਅਜੋਕੀਆਂ ਗੈਰ ਬਰਾਬਰੀ ਵਾਲੀਆਂ ਹਾਲਤਾਂ ਬਦਲੀਆਂ ਜਾ ਸਕਦੀਆਂ ਹਨ?

ਇੱਕ ਇਤਿਹਾਸਕ ਮਿਸਾਲ ਲੈਂਦੇ ਹਾਂ। ਗੁਲਾਮਦਾਰੀ ਯੁੱਗ ਵੇਲੇ ਗੁਲਾਮ-ਮਾਲਕਾਂ ਦੇ ਗੁਲਾਮ ਹੁੰਦੇ ਸਨ। ਗੁਲਾਮਾਂ ਨੂੰ 'ਬੋਲਦੇ ਔਜ਼ਾਰ' ਕਿਹਾ ਜਾਂਦਾ ਸੀ ਭਾਵ ਉਨ੍ਹਾਂ ਨੂੰ ਮਨੁੱਖ ਨਹੀਂ ਗਿਣਿਆ ਜਾਂਦਾ ਸੀ ਪਰ ਜਦੋਂ ਉਹ ਇਨ੍ਹਾਂ ਹਾਲਤਾਂ ਨੂੰ ਸਮਝ ਕੇ ਚੇਤੰਨ ਹੋਏ ਤਾਂ ਉਨ੍ਹਾਂ ਨੇ ਬਗਾਵਤਾਂ ਕੀਤੀਆਂ ਅਤੇ ਸਫਲ ਬਗਾਵਤਾਂ ਕਰਕੇ ਗੁਲਾਮਦਾਰੀ ਯੁੱਗ ਤੋਂ ਜਗੀਰਦਾਰੀ ਯੁੱਗ ਸ਼ੁਰੂ ਹੋਇਆ। ਭਾਵ ਗੁਲਾਮ ਮਨੁੱਖਾਂ ਨੇ ਆਪਣੀਆਂ ਗੁਲਾਮਾਂ ਵਾਲੀਆਂ ਹਾਲਤਾਂ ਨੂੰ ਬਦਲ ਦਿੱਤਾ।

ਇੱਕ ਮਿਸਾਲ ਹੋਰ ਲੈਂਦੇ ਹਾਂ। ਚੇਚਕ ਨੂੰ ਸ਼ੀਤਲਾ ਮਾਤਾ ਦੀ ਕਰੋਪੀ ਮੰਨਿਆ ਜਾਂਦਾ ਸੀ। ਇਸ ਦੀ ਪੂਜਾ ਕੀਤੀ ਜਾਂਦੀ ਸੀ। ਚੇਚਕ ਅਜਿਹੀ ਹਾਲਤ ਪੈਦਾ ਕਰ ਦਿੰਦੀ ਸੀ ਕਿ ਮਨੁੱਖ਼ ਬਦਸੂਰਤ ਵੀ ਹੁੰਦੇ ਸਨ ਅਤੇ ਮੌਤ ਦੇ ਮੂੰਹ 'ਚ ਵੀ ਜਾ ਪੈਂਦੇ ਸਨ। ਹੁਣ ਜੇਕਰ ਮਨੁੱਖ਼ ਅਜਿਹੀ ਹਾਲਤ ਨੂੰ ਤਬਦੀਲ ਕਰਨ ਲਈ ਜੱਦੋ ਜਹਿਦ ਕਰਕੇ ਖੋਜ ਨਾ ਕਰਦਾ ਤਾਂ ਮਨੁੱਖ਼ੀ ਜਿੰਦਾ ਨਿਗਲ ਲੈਣ ਵਾਲੀ ਹਾਲਤ ਉਵੇਂ-ਜਿਵੇਂ ਬਣੀ ਰਹਿਣੀ ਸੀ ਪਰ ਮਨੁੱਖ਼ ਨੇ ਟੀਕੇ ਦੀ ਖੋਜ ਕੀਤੀ ਅਤੇ ਅੱਜ-ਕੱਲ੍ਹ ਸ਼ੀਤਲਾ ਮਾਤਾ ਦੀ ਪੂਜਾ ਬੰਦ ਹੋ ਗਈ ਅਤੇ ਮਨੁੱਖ਼ ਇਸ ਬਿਮਾਰੀ ਨਾਲ ਮੌਤ ਦੇ ਮੂੰਹ 'ਚ ਜਾਣੋਂ ਬਚ ਗਿਆ ਹੈ।

ਸੋ ਪਦਾਰਥਵਾਦ ਸਿੱਖਿਆ ਦਿੰਦਾ ਹੈ ਕਿ ਮਨੁੱਖ਼ ਜਿੰਨ੍ਹਾਂ ਹਾਲਤਾਂ ਵੱਚ ਜਨਮ ਲੈਂਦਾ ਹੈ। ਉਹ ਹਾਲਤਾਂ ਉਸ ਤੇ ਪ੍ਰਭਾਵ ਤਾਂ ਪਾਉਂਦੀਆਂ ਹਨ ਪਰ ਮਨੁੱਖ਼ ਵੀ ਆਪਣੀ ਮਾਨਸਿਕ ਅਤੇ ਸਰੀਰਕ ਕਿਰਤ (ਜਾਂ ਜੱਦੋ ਜਹਿਦ) ਰਾਹੀਂ ਉਨ੍ਹਾਂ ਹਾਲਤਾਂ ਨੂੰ ਬਦਲਣ ਦੇ ਸਮਰਥ ਹੈ।

ਹੁਣ ਤੀਸਰਾ ਸਵਾਲ ਇਹ ਲੈਂਦੇ ਹਾਂ ਕਿ ਅਜਿਹੀਆਂ ਹਾਲਤਾਂ ਨੂੰ ਬਦਲ ਕੇ ਬਰਾਬਰਤਾ ਵਾਲਾ ਸਮਾਜ ਬਣਾਉਣ ਨੂੰ ਪਦਾਰਥਵਾਦ ਨੈਤਿਕ ਤੌਰ ਤੇ ਵੀ ਠੀਕ ਦੇਖਦਾ ਹੈ?

ਪਦਾਰਥਵਾਦ ਦਾ ਤਰਕ ਹੈ ਕਿ ਸਾਰੇ ਪੈਦਾਵਾਰੀ ਸੋਮੇ- ਧਰਤੀ, ਸਮੁੰਦਰ, ਖਾਣਾ ਆਦਿ ਨਾ ਤਾਂ ਕੋਈ ਮਨੁੱਖ਼ ਆਪਣੇ ਜਨਮ ਸਮੇਂ ਹੱਥ 'ਤੇ ਰੱਖ ਕੇ ਲਿਆਉਂਦਾ ਹੈ, ਨਾ ਹੀ ਮਨੁੱਖ਼ ਨੇ ਪੈਦਾ ਕੀਤੇ ਅਤੇ ਨਾ ਹੀ ਕਰ ਸਕਦਾ ਹੈ। ਇਹ ਸਾਰੇ ਸੋਮੇ ਪ੍ਰਕਿਰਤਕ ਤੌਰ ਤੇ ਮੌਜੂਦ ਹਨ। ਇਸ ਲਈ ਇਸ ਤੇ ਕਿਸੇ ਮਨੁੱਖ਼ੀ ਸਮੂਹ ਦਾ ਕੋਈ ਵਿਸ਼ੇਸ਼ ਅਧਿਕਾਰ ਹੋਣਾ ਨੈਤਿਕ ਤੌਰ ਤੇ ਠੀਕ ਨਹੀਂ। ਪ੍ਰਕਿਰਤਕ ਤੌਰ ਤੇ ਮੌਜੂਦ ਹੋਣ ਕਰਕੇ ਇਸ ਸ੍ਰਿਸ਼ਟੀ ਅੰਦਰ ਰਹਿ ਰਹੇ ਸਭਨਾਂ ਮਨੁੱਖ਼ਾਂ ਦੇ ਸਰਵ ਸਾਂਝੇ ਹਨ ਜਾਂ ਹੋਣੇ ਚਾਹੀਦੇ ਹਨ। ਇਹੀ ਗੱਲ ਨੈਤਿਕ ਤੌਰ ਤੇ ਠੀਕ ਹੈ। ਸਿੱਟਾ ਇਹ ਹੈ ਕਿ ਪਦਾਰਥਵਾਦ ਅੱਜ ਦੀਆਂ ਅਮੀਰੀ ਤੇ ਗਰੀਬੀ ਵਾਲੀਆਂ ਧਿਰਾਂ ਦੀਆਂ ਜੀਵਨ ਹਾਲਤਾਂ ਦੇ ਪੈਦਾ ਹੋਣ ਦਾ ਕਾਰਣ ਪੈਦਾਵਾਰੀ ਸੋਮਿਆਂ ਅਤੇ ਸਾਧਨਾਂ ਤੇ ਨਿੱਜੀ ਅਧਿਕਾਰ ਹੋਣ ਅਤੇ ਇਨ੍ਹਾਂ ਕਰਕੇ ਮੁੱਠੀ ਭਰ ਮਨੁੱਖ਼ੀ ਸਮੂਹ ਵੱਲੋਂ ਵਿਸ਼ਾਲ ਮਿਹਨਤਕਸ਼ ਜਨਤਾ ਦੀ ਕਿਰਤ ਦੀ ਲੁੱਟ ਕਰਨ ਵਜੋਂ ਦੇਖਦਾ ਹੈ। ਭਾਵ ਕਿ ਇਸ ਵਿੱਚ ਕਿਸੇ ਗੈਬੀ ਸ਼ਕਤੀ ਜਾਂ ਨਪੀੜੀ ਜਾ ਰਹੀ ਜਨਤਾ ਦੇ ਗ਼ਲਤ ਵਿਚਾਰਾਂ ਦੀ ਪੈਦਾਇਸ਼ ਨਹੀਂ ਸਮਝਦਾ। ਇਸ ਤਰ੍ਹਾਂ ਦੇਖਿਆਂ ਪਦਾਰਥਵਾਦ ਅੱਜ ਦੇ ਉਨ੍ਹਾਂ ਮੁੱਠੀ ਭਰ ਲੋਕਾਂ ਅਤੇ ਸਮੁੱਚੀ ਧਾਰਮਿਕ ਵਿਚਾਰਧਾਰਾ ਦੇ ਵਿਰੁੱਧ ਭੁਗਤ ਜਾਂਦਾ ਹੈ ਜੋ ਅੱਜ ਦੀਆਂ ਹਾਲਤਾਂ ਨੂੰ ਇਸ ਤੋਂ ਇਲਾਵਾ ਕਿਸੇ ਹੋਰ ਕਾਰਣਾਂ ਦੀ ਪੈਦਾਇਸ਼ ਪ੍ਰਚਾਰਦੇ ਹਨ। ਇਸ ਲਈ ਆਸਤਕ, ਨਾਸਤਕ, ਧਾਰਮਿਕ ਵਿਚਾਰਧਾਰਾਵਾਂ ਬਾਰੇ ਗੱਲ ਕਰਦੇ ਹਾਂ ਕਿ ਉਹ ਇਨ੍ਹਾਂ ਹਾਲਤਾ ਦੇ ਕੀ ਕਾਰਣ ਦਰਸਾਉਂਦੇ ਹਨ। ਪਹਿਲਾਂ 'ਪ੍ਰਮਾਤਮਾ' ਵਰਗੀ ਕਾਲਪਨਿਕ ਸ਼ਕਤੀ 'ਚ ਵਿਸ਼ਵਾਸ ਰੱਖਣ ਵਾਲੀ ਧਾਰਮਿਕ ਧਿਰ ਬਾਰੇ ਵਿਚਾਰ ਕਰਦੇ ਹਾਂ, ਜੋ ਇਹ ਪ੍ਰਚਾਰਦੀ ਹੈ ਕਿ ਮਨੁੱਖ਼ ਦੇ ਹੱਥ ਵਸ ਕੁਝ ਨਹੀਂ...'ਕਰੇ ਕਰਾਵੇ ਆਪੇ ਆਪ, ਮਾਨਸ ਦੇਹਿ ਕੁਛ ਨਹੀਂ ਹਾਥ' ਜਾਂ 'ਤੂ ਜਾਨਤ ਮੈਂ ਕਿਛੁ ਨਹੀਂ ਭਵ ਖੰਡਨ ਰਾਮ॥ ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ॥' ਜਾਂ ਫਿਰ ਇਹ ਕਿ ਇਸ ਸੰਸਾਰ ਦੇ ਕਸ਼ਟਾਂ ਦਾ ਨਿਵਾਰਨ ਕਰਨ ਲਈ ਕੋਈ 'ਅਵਤਾਰ' ਆਵੇਗਾ ਜਾਂ ਪ੍ਰਮਾਤਮਾ ਅਵਤਾਰ ਦੇ ਰੂਪ ਵਿੱਚ ਆਵੇਗਾ ਪਰ ਪਦਾਰਥਵਾਦ ਅਨੁਸਾਰ ਇਹ ਵਿਚਾਰ ਠੀਕ ਨਹੀਂ।

ਹੁਣ ਨਾਸਤਕ ਧਰਮੀ ਵਿਚਾਰਧਾਰਾ, ਬੁੱਧਵਾਦ, ਜੈਨ ਮੱਤ ਆਦਿ ਨੂੰ ਲਵੋ। ਇਹ ਵਿਚਾਰਧਾਰਾ ਕਿਸੇ ਪ੍ਰਮਾਤਮਾ ਜਾਂ ਅਵਤਾਰੀ ਸ਼ਕਤੀ 'ਚ ਵਿਸ਼ਵਾਸ ਨਹੀਂ ਰੱਖਦੀ। ਉਨ੍ਹਾਂ ਦੀ ਮਨੌਤ ਦਾ ਤੱਤ ਸਾਰ ਇਹ ਹੈ ਕਿ ਮਨੁੱਖ਼ ਨੂੰ ਆਪਣੇ ਆਪ ਨੂੰ ਸੁਧਾਰਨਾ ਚਾਹੀਦਾ ਹੈ। ਆਪਣੀਆਂ ਇੱਛਾਵਾਂ ਤੇ ਕਾਬੂ ਪਾਉਣਾ ਚਾਹੀਦਾ ਹੈ। ਸਭ ਦੁੱਖ਼ ਦਲੀਦਰ ਦੂਰ ਹੋ ਜਾਣਗੇ। ਹੁਣ ਇਸ ਵਿਚਾਰ ਨੂੰ ਪਰਖੋ। ਜੇਕਰ ਭਗਤ ਸਿੰਘ ਵਰਗੇ ਹੀਰੇ ਜੱਦੋ ਜਹਿਦ ਕਰਨ ਦੀ ਥਾਂ 'ਆਪਾ ਸੁਧਾਰ' ਦਾ ਫ਼ਾਰਮੂਲਾ ਲਾਗੂ ਕਰਦੇ ਤਾਂ ਫਿਰ ਉਨ੍ਹਾਂ ਨੂੰ ਅੰਗਰੇਜ਼ਾਂ ਖਿਲਾਫ਼ ਜੱਦੋ ਜਹਿਦ ਕਰਦਿਆਂ ਸ਼ਹਾਦਤ ਦੇਣ ਦੀ ਕੋਈ ਲੋੜ ਨਹੀਂ ਸੀ। ਫਿਰ ਕੀ, ਆਪਾਂ ਉਨ੍ਹਾਂ ਦੇ ਆਪਾ ਸੁਧਾਰਨ ਦੇ ਅਮਲ ਰਾਹੀਂ ਦੇਸ਼ ਦੀ ਗ਼ੁਲਾਮੀ ਬਦਲ ਕੇ ਆਜ਼ਾਦੀ ਬਣ ਜਾਣੀ ਸੀ? ਨਹੀਂ, ਬਿਲਕੁਲ ਨਹੀਂ। ਇਸ ਲਈ ਗਰੀਬ ਦੇ ਆਪਾ ਸੁਧਾਰ ਲੈਣ ਨਾਲ ਸਮਾਜ ਵਿੱਚ ਅਮੀਰੀ ਗਰੀਬੀ ਦਾ ਪਾੜਾ ਖ਼ਤਮ ਨਹੀਂ ਹੋਵੇਗਾ ਤੇ ਨਾ ਹੀ ਹੋਰ ਪਾੜੇ ਧੱਕੇ-ਧੋੜੇ। ਕਿਉਂ? ਜਿਵੇਂ ਅਸੀਂ ਜਾਣਦੇ ਹਾਂ ਕਿ ਕੈਂਸਰ ਦੀ ਬਿਮਾਰੀ ਦਾ ਇਲਾਜ ਹਾਲੇ ਤੱਕ ਪੂਰਾ ਸੰਭਵ ਨਹੀਂ ਹੋਇਆ। ਕਿਉਂਕਿ ਕੈਂਸਰ ਦੇ ਹੀ ਕਾਰਣਾਂ ਦੀ ਖ਼ੋਜ ਨਹੀਂ ਹੋ ਸਕੀ। ਇਸ ਲਈ ਕੈਂਸਰ ਦੇ ਕਾਰਣ ਲੱਭ ਕੇ ਉਨ੍ਹਾਂ ਨੂੰ ਦੂਰ ਕਰਨ ਦੀ ਖ਼ੋਜ ਦੀ ਲੋੜ ਹੈ। ਬਿਲਕੁਲ ਇਸੇ ਤਰ੍ਹਾਂ ਸਮਾਜ 'ਚ ਅਮੀਰੀ-ਗਰੀਬੀ ਦਾ ਪਾੜਾ ਤੇ ਊਚ ਨੀਚ ਵਰਗੀਆਂ ਹੋਰ ਹਰ ਕਿਸਮ ਦੀਆਂ ਬੁਰਾਈਆਂ ਤੇ ਲਾਹਣਤਾਂ ਨੂੰ ਖ਼ਤਮ ਕਰਨ ਲਈ ਇਨ੍ਹਾਂ ਨੂੰ ਜਨਮ ਦੇਣ ਵਾਲੇ ਕਾਰਣਾਂ ਨੂੰ ਦੂਰ ਕਰਨਾ ਪਵੇਗਾ ਪਰ ਇਹ ਵਿਚਾਰਧਾਰਾ ਇਨ੍ਹਾਂ ਹਾਲਤਾਂ ਦੇ ਕਾਇਮ ਰਹਿੰਦਿਆਂ ਹੀ ਮਨੁੱਖ਼ ਦੇ ਸੁਧਰ ਜਾਣ ਨਾਲ ਹਾਲਤਾਂ ਤਬਦੀਲ ਕਰਨ ਦਾ ਵਿਚਾਰ ਪੇਸ਼ ਕਰਦੀ ਹੈ। ਜਿਸ ਨੂੰ ਪਦਾਰਥਵਾਦ ਗਲਤ ਸਾਬਤ ਕਰ ਸਕਦਾ ਹੈ।

ਇਸ ਤਰ੍ਹਾਂ ਪਦਾਰਥਵਾਦ ਹਰ ਕਿਸਮ ਦੀ ਧਾਰਮਿਕ ਵਿਚਾਰਧਾਰਾ ਨੂੰ ਮਨੁੱਖ਼ੀ ਸਮੱਸਿਆਵਾਂ ਦੇ ਹੱਲ ਕਰਨ ਵਜੋਂ ਰੱਦ ਕਰਦਾ ਹੈ। ਇਹੋ ਕਾਰਣ ਹੈ ਕਿ ਸਮੁੱਚੀ ਧਾਰਮਿਕ ਵਿਚਾਰਧਾਰਾ



ਦਾ ਪਦਾਰਥਵਾਦ ਨਾਲ ਵਿਰੋਧ ਬਣ ਜਾਂਦਾ ਹੈ। ਫਰਾਂਸੀਸੀ ਕੈਥੋਲਿਕ ਫਿਲਾਸਫ਼ਰ ਐਲਫ਼ਰਡ ਅਨਸੋਲ ਅਨੁਸਾਰ, 'ਜੇ ਇਹ (ਪਦਾਰਥਵਾਦ-ਲੇਖਕ) ਦੁਨੀਆਂ ਦੇ ਮੂਲ ਤੇ ਵਿਕਾਸ ਵਿੱਚ 'ਰੱਬ' ਦੇ ਦਖ਼ਲ ਨੂੰ ਆਪ ਹੁਦਰੇ ਤੌਰ ਤੇ ਰੱਦ ਨਾ ਕਰਦਾ ਤਾਂ ਗਿਰਜਾ (ਈਸਾਈ ਮੱਤ-ਲੇਖ਼ਕ) ਮਾਰਕਸਵਾਦ ਦੀ ਨਿਖੇਧੀ ਨਾ ਕਰਦਾ, ਜੇ ਮਾਰਕਸਵਾਦ ਦੀ ਨਿਖੇਧੀ ਹੁੰਦੀ ਹੈ ਤਾਂ ਸਿਰਫ਼ ਇਸ ਦੇ ਪਦਾਰਥਵਾਦ ਕਰਕੇ ਹੀ ਹੁੰਦੀ ਹੈ।' ਇਸੇ ਤਰ੍ਹਾਂ ਦੇ ਕੁਝ ਸ਼ਬਦੀ ਵਲ ਫ਼ੇਰ ਪਾ ਕੇ ਪੰਜਾਬ ਦੇ ਸਿੱਖ ਵਿਦਵਾਨ ਕਿਰਪਾਲ ਸਿੰਘ ਬਡੂੰਗਰ ਨੇ ਲਿਖਿਆ, 'ਪਦਾਰਥਵਾਦੀਆਂ ਨੇ ਧਰਮ ਨੂੰ ਅਫ਼ੀਮ ਆਖ਼ ਕੇ ਇਸ ਵਡਮੁੱਲੇ ਗਿਆਨ ਤੋਂ ਅੱਖਾਂ ਮੀਟ ਲਈਆਂ' ਇਸੇ ਤਰ੍ਹਾਂ ਨਾਸਤਿਕ ਮੱਤ-ਬੁੱਧਵਾਦ ਦੇ ਵਿਦਵਾਨ ਅਨੁਯਾਈ ਡਾ. ਅੰਬੇਦਕਰ ਨੇ ਲਿਖਿਆ, 'ਕਾਰਲਾਈਲ ਨੇ ਰਾਜਨੀਤਿਕ ਅਰਥ ਸ਼ਾਸਤਰ ਨੂੰ ਸੂਰ ਦਰਸ਼ਨ ਕਿਹਾ ਸੀ, ਕਾਰਲਾਈਲ ਬੇਸ਼ੱਕ ਗਲਤ ਸੀ ਕਿਉਂਕਿ ਇਨਸਾਨ ਨੂੰ ਭੌਤਿਕ ਸੁਖ਼ਾਂ ਦੀ ਲੋੜ ਹੁੰਦੀ ਹੈ ਪ੍ਰੰਤੂ ਸਾਮਵਾਦੀ ਦਰਸ਼ਨ (ਜਿਸ ਦਾ ਆਧਾਰ ਹੀ ਪਦਾਰਥਵਾਦ ਹੈ- ਲੇਖ਼ਕ) ਵੀ ਸਮਾਨ ਰੂਪ ਵਿੱਚ ਗਲਤ ਪ੍ਰਤੀਤ ਹੁੰਦਾ ਹੈ ਕਿਉਂਕਿ ਉਨ੍ਹਾਂ ਦੇ ਦਰਸ਼ਨ ਦਾ ਉਦੇਸ਼ ਸੂਰਾਂ ਨੂੰ ਹੱਟਾ ਕੱਟਾ ਬਣਾਉਣ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਇਨਸਾਨ, ਸੂਰਾਂ ਤੋਂ ਜ਼ਰਾ ਵੀ ਬੇਹਤਰ ਨਹੀਂ। ਇਨਸਾਨ ਨੂੰ ਭੌਤਿਕਤਾ ਦੇ ਨਾਲ-ਨਾਲ ਅਧਿਆਤਮਕ ਰੂਪ ਤੋਂ ਵੀ ਵਿਕਸਿਤ ਹੋਣਾ ਚਾਹੀਦਾ ਹੈ।'

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਧਰਮ ਪਦਾਰਥਵਾਦ ਦਾ ਵਿਰੋਧ ਕਿਉਂ ਕਰਦਾ ਹੈ।

ਪਹਿਲਾ ਕਾਰਣ ਤਾਂ ਇਹ ਕਿ ਪਦਾਰਥਵਾਦ ਸਿੱਖਿਆ ਦਿੰਦਾ ਹੈ ਕਿ ਸਮੁੱਚੇ ਪੈਦਾਵਾਰੀ ਸੋਮੇ ਅਤੇ ਸਾਧਨਾਂ ਦੀ ਮਲਕੀਅਤ ਸਮੂਹਿਕ ਹੋਣੀ ਚਾਹੀਦੀ ਹੈ। ਜੇਕਰ ਅਜਿਹਾ ਕਰਨ ਵੱਲ ਲੋਕ ਤੁਰਦੇ ਹਨ ਤਾਂ ਧਾਰਮਿਕ ਧਾਮਾਂ ਵਾਲੀ ਧਨ ਸੰਮਤੀ ਅਤੇ ਜਾਇਦਾਦ ਦੀ ਮਾਲਕੀ ਵੀ ਨਹੀਂ ਰਹਿ ਸਕੇਗੀ। ਅੱਜ ਧਾਰਮਿਕ ਧਾਮਾਂ ਤੇ ਅਰਬਾਂ ਦਾ ਚੜ੍ਹਾਵਾਂ ਚੜ੍ਹਨ ਤੋਂ ਇਲਾਵਾ ਇਨ੍ਹਾਂ ਕੋਲ ਰਿਆਸਤਾਂ ਵਾਂਗ ਜ਼ਮੀਨ ਜਾਇਦਾਦਾਂ ਅਤੇ ਕਾਰਖਾਨੇ ਹਨ। ਇਸ ਸਾਰੇ ਕਾਸੇ ਉੱਪਰ ਸਧਾਰਣ ਸ਼ਰਧਾਲੂ ਲੋਕਾਂ ਦਾ ਕਬਜਾ ਨਹੀਂ ਹੈ ਅਤੇ ਨਾ ਹੀ ਸ਼ਰਧਾਲੂ ਲੋਕਾਂ ਨੂੰ ਇਸ ਦਾ ਕੋਈ ਲਾਭ ਪ੍ਰਾਪਤ ਹੁੰਦਾ ਹੈ। ਜੇਕਰ ਇਹ ਧਾਰਮਿਕ ਧਾਮਾਂ ਤੇ ਕਬਜਾ ਜਮਾਈ ਬੈਠੇ ਮੁੱਠੀ ਭਰ ਲੋਕ ਸਮਾਜ ਸੁਧਾਰ ਦੇ ਕਿਸੇ ਕੰਮ ਤੇ ਕੋਈ ਖਰਚ ਕਰ ਵੀ ਦਿੰਦੇ ਹਨ ਤਾਂ ਉਹ ਇਨ੍ਹਾਂ ਦੀ ਕੁੱਲ ਦੌਲਤ ਦਾ ਬਹੁਤ ਹੀ ਤੁੱਛ ਜਿਹਾ ਹਿੱਸਾ ਹੁੰਦਾ ਹੈ। ਕਹਿਣ ਤੋਂ ਭਾਵ ਕਿ ਸਮਾਜ ਦੇ ਲੋਕਾਂ ਵੱਲੋਂ ਇਕੱਠੀ ਹੋਈ ਮਾਇਆ ਅਤੇ ਜਾਇਦਾਦ ਧਾਰਮਿਕ ਧਾਮਾਂ ਤੇ ਕਾਬਜ ਮੁੱਠੀ ਭਰ ਲੋਕਾਂ ਦੇ ਕੰਮ ਆਉਂਦੀ ਹੈ। ਇਸ ਲਈ ਕਈ ਵਾਰ ਧਾਰਮਿਕ ਧਿਰਾਂ ਦੇ ਕੁਝ ਲੋਕ ਆਪਸ ਵਿੱਚ ਝੀਟਮ ਝੀਟੀ ਹੁੰਦੇ ਦੇਖੇ ਜਾਂਦੇ ਹਨ।

ਦੂਜਾ ਕਾਰਣ ਹੈ ਕਿ ਜੇ ਲੋਕ ਪਦਾਰਥਵਾਦੀ ਵਿਚਾਰਧਾਰਾ ਵਾਲੇ ਬਣ ਗਏ ਤਾਂ ਉਹ ਹਰ ਕਿਸਮ ਦੇ ਧਰਮਾਂ ਤੋਂ ਮੂੰਹ ਮੋੜ ਲੈਣਗੇ। ਇਸ ਤਰ੍ਹਾਂ ਦੀ ਹਾਲਤ ਵਿੱਚ ਧਰਮ ਦਾ ਫ਼ੈਲਾਅ ਸੁੰਗੜਦਾ ਜਲਾ ਜਾਵੇਗਾ। ਇਸ ਨਾਲ ਵੀ ਧਰਮ ਦੀ ਆਰਥਿਕਤਾ ਕਮਜ਼ੋਰ ਪੈ ਜਾਵੇਗੀ।

ਇਨ੍ਹਾਂ ਮੁੱਖ਼ ਕਾਰਣਾਂ ਕਰਕੇ ਸਮੁੱਚੀ ਧਾਰਮਿਕ ਵਿਚਾਰਧਾਰਾ ਪਦਾਰਥਵਾਦ ਦਾ ਵਿਰੋਧ ਕਰਦੀ ਹੈ। ਇਸ ਨੂੰ ਭੰਡਦੀ ਹੈ ਜਾਂ ਵਿਗਾੜ ਕੇ ਪੇਸ਼ ਕਰਦੀ ਹੈ।

ਆਪਾਂ ਪਹਿਲਾਂ ਜ਼ਿਕਰ ਕਰ ਚੁੱਕੇ ਹਾਂ ਕਿ ਪਦਾਰਥਵਾਦ ਪੈਦਾਵਾਰੀ ਸੋਮਿਆਂ ਅਤੇ ਸਾਧਨਾਂ ਤੇ ਕਾਬਜ ਮੁੱਠੀ ਭਰ ਲੋਕਾਂ ਦੇ ਵਿਰੁੱਧ ਜਾਂਦਾ ਹੈ। ਇਸ ਵਿੱਚ ਧਾਰਮਿਕ ਧਾਮਾਂ ਤੇ ਕਾਬਜ ਲੋਕ ਵੀ ਆ ਜਾਂਦੇ ਹਨ। ਇਸ ਲਈ ਇਨ੍ਹਾਂ ਸਭ ਦਾ ਗਠਜੋੜ ਬਣ ਜਾਂਦਾ ਹੈ। ਇਸ ਗਠਜੋੜ ਨੂੰ ਇੱਕ ਗੀਤ ਦੀਆਂ ਲਾਈਨਾਂ ਵਿੱਚ ਇਉਂ ਬਿਆਨ ਕੀਤਾ ਹੈ:

ਜਿੰਨ ਕੇ ਜ਼ੁਲਮ ਸੇ ਦੁਖੀ ਹੈ ਜਨਤਾ,
ਹਰ ਬਸਤੀ ਹਰ ਗਾਓਂ ਮੇਂ,
ਦਯਾ ਧਰਮ ਕੀ ਬਾਤ ਕਰੇਂ ਵੋਹ,
ਬੈਠ ਕੇ ਬੜੀ ਸਭਾਓਂ ਮੇਂ।

ਇਸ ਗੱਠਜੋੜ ਦੇ ਅੱਡੋ-ਅੱਡੀ ਪ੍ਰਚਾਰ ਦਾ ਰੂਪ ਦੇਖੋ। ਜਿਹੜੇ ਸਰਮਾਏਦਾਰ-ਜਗੀਰਦਾਰ-ਅਫ਼ਸਰ ਵਗ਼ੈਰਾ ਹਨ, ਉਨ੍ਹਾਂ ਨੂੰ ਪਤਾ ਹੈ ਕਿ ਜੇਕਰ ਮਿਹਨਤਕਸ਼ ਲੋਕ ਸੁਖ ਸਹੂਲਤਾਂ ਵਾਲੇ ਜੀਵਨ ਜਿਉਣ ਨੂੰ ਠੀਕ ਅਤੇ ਆਪਣਾ ਅਧਿਕਾਰ ਸਮਝਣ ਲੱਗ ਪਏ ਤਾਂ ਉਹ ਉੱਠ ਖੜ੍ਹੇ ਹੋਣਗੇ ਅਤੇ ਉਨ੍ਹਾਂ ਦੀ ਲੁੱਟ ਨੂੰ ਖ਼ਤਰਾ ਹੋ ਜਾਵੇਗਾ। ਇਸ ਲਈ ਉਹ ਮਿਹਨਤਕਸ਼ ਜਨਤਾ ਨੂੰ ਧੋਖ਼ਾ ਦੇਣ ਲਈ ਇਹ ਪ੍ਰਚਾਰ ਕਰਦੇ ਹਨ ਕਿ ਮਨੁੱਖ਼ ਨੂੰ ਸਬਰ ਸੰਤੋਖ਼ ਰੱਖਣਾ ਚਾਹੀਦਾ ਹੈ। ਐਵੇਂ ਸੁਖ ਸਹੂਲਤਾਂ ਦੇ ਚੱਕਰ ਵਿੱਚ ਪੈ ਕੇ ਪਦਾਰਥਵਾਦੀ ਨਹੀਂ ਬਣਨਾ ਚਾਹੀਦਾ।

ਦੂਸਰੇ ਪਾਸੇ ਧਾਰਮਿਕ ਵਿਚਾਰ ਰੁੱਖੀ-ਮਿੱਸੀ ਖਾਇ ਕੇ ਠੰਡਾ ਪਾਣੀ ਪੀ...ਨਾ ਵੇਖ ਪਰਾਈ ਚੋਪੜੀ, ਨਾ ਤਰਸਾਈਏ ਜੀਅ... ਦਾ ਉਪਦੇਸ਼ ਲੋਕਾਂ ਨੂੰ ਜਿਹੋ ਜਿਹਾ ਜੀਵਨ ਹੈ, ਉਸੇ ਤਰ੍ਹਾਂ ਜਿਉਣ ਲਈ ਕਹਿੰਦਾ ਹੈ। ਇਸ ਲਈ ਇਹ ਗਠਜੋੜ ਪਦਾਰਥਵਾਦ, ਜਿਹੜਾ ਇਨ੍ਹਾਂ ਸਭ ਦੇ ਖਿਲਾਫ਼ ਜਾਂਦਾ ਹੈ, ਦੇ ਵਿਰੁੱਧ ਭੰਡੀ ਪ੍ਰਚਾਰ ਕਰਦੇ ਹਨ ਅਤੇ ਉਨ੍ਹਾਂ ਮਿਹਨਤਕਸ਼ ਲੋਕਾਂ ਨੂੰ ਇਸ ਤੋਂ ਦੂਰ ਰਹਿਣ ਲਈ ਭੰਬਲ ਭੂਸਾ ਪੈਦਾ ਕਰਦਾ ਹੈ। ਖਪਤ ਸਭਿਆਚਾਰ ਨੂੰ ਪਦਾਰਥਵਾਦ ਵਜੋਂ ਗਲਤ ਤੌਰ ਤੇ ਪੇਸ਼ ਕਰਨ ਪਿੱਛੇ ਇਹ ਘਾਤਕ ਮਨਸੂਬਾ ਕੰਮ ਕਰਦਾ ਹੈ।

ਮੁੱਖ਼ ਦਫ਼ਤਰ, ਬਰਨਾਲਾ (98760-53561)

# ਆਸਤਿਕਾਂ ਦੀ ਨਾਸਤਿਕਤਾ 'ਤੇ ਟੇਕ



ਡਾ. ਸੁਰਿੰਦਰ ਅਜਨਾਤ

4 ਫਰਵਰੀ 2010 ਦੀਆਂ ਅਖ਼ਬਾਰਾਂ ਵਿੱਚ ਸੀ.ਆਰ.ਪੀ.ਐਫ਼ ਦੇ ਸਪੈਸ਼ਲ ਡੀ.ਜੀ. ਸ਼੍ਰੀ ਤਿਰਪਾਠੀ ਦਾ ਬਿਆਨ ਛਪਿਆ ਹੈ, ਜਿਸ ਵਿੱਚ ਖੁਫ਼ੀਆ ਸੂਚਨਾਵਾਂ ਦਾ ਹਵਾਲਾ ਦਿੰਦੇ ਹੋਏ ਕਿਹਾ ਗਿਆ ਹੈ ਕਿ ਵੈਸ਼ਨੋ ਦੇਵੀ ਦਾ ਭਵਨ ਅੱਤਵਾਦੀਆਂ ਦੇ ਨਿਸ਼ਾਨੇ 'ਤੇ ਹੈ। ਇਸ ਦੇ ਮੱਦੇਨਜ਼ਰ, ਭਵਨ ਅਤੇ ਯਾਤਰਾ-ਮਾਰਗ ਤੇ ਸੀ.ਆਰ.ਪੀ.ਐਫ਼ ਨੇ ਸਖ਼ਤ ਸੁਰੱਖਿਆ ਪ੍ਰਬੰਧ ਕੀਤੇ ਹਨ। ਸ਼ਰਧਾਲੂ ਬਿਨਾ ਕਿਸੇ ਡਰ-ਭੈਅ ਦੇ ਦੇਵੀ ਦੇ ਦਰਸ਼ਨਾਂ ਲਈ ਆ ਸਕਦੇ ਹਨ।

ਮੈਂ ਸਮਝਦਾ ਹਾਂ ਕਿ ਇਹ ਤਾਂ ਨਿਰਾ 'ਨਾਸਤਿਕਵਾਦ' ਹੈ, ਕਿਉਂਕਿ ਨਾ ਸੀ.ਆਰ.ਪੀ.ਐਫ਼ ਵਾਲਿਆਂ ਨੂੰ ਵੈਸ਼ਨੋ ਦੇਵੀ ਦੀ 'ਸ਼ਕਤੀ' ਵਿੱਚ ਵਿਸ਼ਵਾਸ ਹੈ ਤੇ ਨਾਂ ਉਹਨਾਂ ਸ਼ਰਧਾਲੂਆਂ ਨੂੰ, ਜੋ ਅੱਤਵਾਦੀਆਂ ਦੇ ਡਰ ਕਰਕੇ ਦਰਸ਼ਨਾਂ ਨੂੰ ਆਉਣ ਤੋਂ ਡਰਦੇ ਹਨ।

ਨਾਸਤਿਕਵਾਦ ਕੀ ਹੈ ? ਉਹ ਇਸ ਤੋਂ ਛੁੱਟ ਕੁਝ ਵੀ ਨਹੀਂ, ਜੋ ਉੱਪਰ ਵਰਣਿਤ ਹੈ। ਨਾਸਤਿਕ ਆਦਮੀ ਇਹ ਸਮਝਦਾ ਹੈ ਕਿ ਕੋਈ ਵੀ ਅਜਿਹਾ ਦੇਵੀ-ਦੇਵਤਾ ਨਹੀਂ ਹੁੰਦਾ ਜੋ ਬੰਬ ਜਾਂ ਗੋਲੀ ਤੋਂ ਬਚਾ ਸਕੇ। ਸੀ.ਆਰ.ਪੀ.ਐਫ਼ ਵੀ ਇਹੋ ਸਮਝਦੀ ਹੈ ਅਤੇ ਡਰ ਕੇ ਦਰਸ਼ਨ ਨੂੰ ਨਾ ਜਾਣ ਵਾਲੇ ਸ਼ਰਧਾਲੂ ਵੀ ਇਹੋ ਸਮਝਦੇ ਹਨ।

ਨਾਸਤਿਕ ਬੰਦਾ ਆਪਣੀ ਰੱਖਿਆ ਲਈ ਬੰਦੂਕਧਾਰੀ ਪੁਲਿਸ ਅਤੇ ਸੁਰੱਖਿਆ ਬਲਾਂ ਦੀ ਮਦਦ ਲੈਂਦਾ ਹੈ। ਇਹੋ ਕੰਮ ਸੀ.ਆਰ.ਪੀ.ਐਫ਼ ਕਰਦੀ ਹੈ। ਉਹ ਸਮਝਦੀ ਹੈ ਕਿ ਦੇਵੀ ਦੀ 'ਸ਼ਕਤੀ' ਨਾਲ ਅੱਤਵਾਦੀ ਤੋਂ ਨਹੀਂ ਬਚਿਆ ਜਾ ਸਕਦਾ। ਇਸ ਲਈ ਬੰਦੂਕਧਾਰੀ ਜਵਾਨ, ਉਸਦੀ ਸ਼ਕਤੀ ਦੀ ਨਿਸਬਤ ਜ਼ਿਆਦਾ ਕਾਰਗਰ ਸਿੱਧ ਹੋ ਸਕਦੇ ਹਨ। ਦਰਸ਼ਨ ਲਈ ਨਾ ਜਾਣ ਵਾਲੇ ਸ਼ਰਧਾਲੂ ਵੀ ਇਹੋ ਸਮਝਦੇ ਹਨ ਕਿ ਦੇਵੀ ਦੇ ਦਰਸ਼ਨਾਂ ਨੂੰ ਗਏ ਤਾਂ ਅਤਿਵਾਦੀ ਸਾਨੂੰ ਮਾਰ ਸਕਦੇ ਹਨ ਤੇ ਉਦੋਂ ਦੇਵੀ ਸਾਨੂੰ ਨਹੀਂ ਬਚਾ ਸਕੇਗੀ। ਇਸ ਲਈ ਬੰਦੂਕਾਂ ਵਾਲੇ ਜਵਾਨਾਂ ਦੀ ਹੋਂਦ ਉਹਨਾਂ ਭਗਤਾਂ ਅਤੇ ਸ਼ਰਧਾਲੂਆਂ ਨੂੰ ਹੌਂਸਲਾ ਦਿੰਦੀ ਹੈ ਤੇ ਉਹ ਦਰਸ਼ਨ ਲਈ ਆ ਜਾਂਦੇ ਹਨ।

ਵੈਸ਼ਨੋ ਦੇਵੀ ਦੇ ਭਵਨ ਨੂੰ ਵੀ ਬਚਾਉਣ ਲਈ ਸੀ.ਆਰ.ਪੀ.ਐਫ ਦੇ ਜਵਾਨਾਂ ਨੂੰ ਅਸਲੇ ਨਾਲ ਲੈਸ ਕਰਕੇ ਤਾਇਨਾਤ ਕਰਨਾ ਇਹੋ ਦਰਸਾਉਂਦਾ ਹੈ ਕਿ ਦੇਵੀ ਦੇ ਭਗਤ, ਪ੍ਰਬੰਧਕ ਅਤੇ ਸਰਕਾਰ ਇਸੇ ਨਾਸਤਿਕਵਾਦੀ ਵਿਚਾਰ ਦੀ ਧਾਰਨੀ ਹੈ ਕਿ ਦੇਵੀ ਭਵਨ ਨੂੰ ਦੇਵੀ ਦੀ ਸ਼ਕਤੀ ਦੇ ਆਸਰੇ ਆਪਣੀ ਰੱਖਿਆ ਆਪ ਕਰਨ ਲਈ ਛੱਡਣਾ ਖਤਰੇ ਤੋਂ ਖਾਲੀ ਨਹੀਂ । ਉਹਨਾਂ ਸਭ ਨੂੰ ਦੇਵੀ ਦੀ ਸ਼ਕਤੀ ਵਿੱਚ ਵਿਸ਼ਵਾਸ ਨਹੀਂ ਹੈ ਕਿ ਉਹ ਭਵਨ ਨੂੰ ਬਚਾ ਲਵੇਗੀ। ਉਹ ਸਾਰੇ ਇਹ ਸਮਝਦੇ ਹਨ ਕਿ ਦੇਵੀ ਦੀ ਸ਼ਕਤੀ ਨਾਲੋਂ ਬੰਦੂਕਧਾਰੀ ਜਵਾਨ ਦੇਵੀ ਦੇ ਭਵਨ ਨੂੰ ਬਚਾਉਣ ਲਈ ਜ਼ਿਆਦਾ ਸਮਰੱਥ ਹਨ।

> *ਕਹਿੰਦੇ ਹਨ ਕਿ ਸੰਤ ਪੁਲਿਸ ਤੋਂ ਸੁਰੱਖਿਆ ਇਸ ਲਈ ਮੰਗ ਰਹੇ ਹਨ ਕਿਉਂਕਿ ਪਹਿਲਾਂ ਕਈ ਸੰਤ ਦੁਸ਼ਮਣਾਂ ਤੇ ਅਤਿਵਾਦੀਆਂ ਨੇ ਮਾਰ ਸੁੱਟੇ ਹਨ। ਪਰ ਸਵਾਲ ਇਹ ਪੈਦਾ ਹੁੰਦਾ ਹੈ ਕਿ ਫਿਰ ਉਹਨਾਂ ਦੇ ਅਧਿਆਤਮਵਾਦ ਦਾ ਸਾਰਾ ਦਿਨ ਨਾਮ ਜਪਣ ਦਾ ਅਤੇ ਰੱਬ ਦੇ ਰੰਗ ਵਿੱਚ ਰੰਗੇ ਹੋਏ ਹੋਣ ਕੀ ਫ਼ਾਇਦਾ? ਜੇ ਲੋਕਾਂ ਲਈ ਕੀਤੀ ਅਰਦਾਸ ਜਾਂ ਸਿਫਾਰਸ਼ 'ਰੱਬ' ਮੰਨਦਾ ਹੈ ਤਾਂ ਉਹ ਆਪਣੀ ਸੁਰੱਖਿਆ ਦੀ ਮੰਗ ਲਈ ਵੀ ਉਸ ਅਰਦਾਸ ਜਾਂ ਸਿਫਾਰਸ਼ ਦਾ ਆਸਰਾ ਕਿਉਂ ਨਹੀਂ ਲੈਂਦੇ?*

ਦੇਵੀ ਦੇ ਇਹ ਸਾਰੇ ਭਗਤ ਸਾਡੇ ਨਾਲ ਬਹਿਸ ਕਰਦੇ ਸਮੇਂ ਦੇਵੀ ਦੀ 'ਸ਼ਕਤੀ' ਦੀ ਵੱਧ ਚੜ੍ਹ ਕੇ ਤਾਰੀਫ਼ ਕਰਿਆ ਕਰਦੇ ਹਨ, ਪਰ ਅਸਲੀਅਤ ਇਹ ਹੈ ਜੋ ਖੁਦ ਡੀ.ਜੀ. ਸ਼੍ਰੀ ਤਿਰਪਾਠੀ ਨੇ ਬਿਆਨ ਕਰ ਦਿੱਤੀ ਹੈ।

ਦੇਵੀ ਨੂੰ ਖਤਰਾ ਕਿਸੇ ਤਰਕਸ਼ੀਲ ਜਾਂ ਨਾਸਤਿਕ ਤੋਂ ਨਹੀਂ ਹੈ। ਉਹ ਲੋਕ ਦਲੀਲ ਨਾਲ ਗੱਲ ਕਰਦੇ ਹਨ। ਫਿਰ ਵੀ ਭਗਤੀ ਦੇ ਨਸ਼ੇ ਵਿੱਚ ਚੂਰ ਕਈ ਅਨਸਰ ਉਹਨਾਂ ਉੱਤੇ ਕਾਨੂੰਨੀ ਕਾਰਵਾਈਆਂ ਕਰਨ ਲਈ ਹਰ ਵੇਲੇ ਤਿਆਰ ਰਹਿੰਦੇ ਹਨ, ਪਰ ਅਸਲ ਖਤਰਾ ਦੇਵੀ ਨੂੰ ਤੇ ਉਸਦੇ ਭਗਤਾਂ ਨੂੰ, ਧਾਰਮਿਕ ਲੋਕਾਂ ਤੋਂ ਹੈ, ਉਹਨਾਂ ਤੋਂ ਹੀ ਹੈ ਜੋ ਤਰਕਸ਼ੀਲਾਂ ਅਤੇ ਵਿਗਿਆਨਕ ਸੋਚ ਦੇ ਧਾਰਨੀਆਂ ਨੂੰ ਆਪਣੇ ਦੁਸ਼ਮਣ ਗਰਦਾਨਦੇ ਨਹੀਂ ਥਕਦੇ । ਇਹ ਲੋਕ ਉਹ ਹਨ ਜੋ ਰੱਬ ਨੂੰ ਵੀ ਮੰਨਦੇ ਹਨ, ਉਸਦੀ ਕਿਤਾਬ ਨੂੰ ਵੀ ਮੰਨਦੇ ਹਨ, ਉਸਦੇ ਧਰਮ ਨੂੰ ਵੀ ਮੰਨਦੇ ਹਨ ਅਤੇ ਆਪਣੇ ਦੇਵੀ-ਦੇਵਤਿਆਂ, ਫਰਿਸ਼ਤਿਆਂ ਆਦਿ ਨੂੰ ਵੀ ਮੰਨਦੇ ਹਨ ਜਿੰਨ੍ਹਾਂ ਲੋਕਾਂ ਤੋਂ ਦੇਵੀ ਨੂੰ ਤੇ ਉਸਦੇ ਭਗਤਾਂ ਨੂੰ ਖਤਰਾ ਹੈ, ਉਹ ਦੇਵੀ ਦੇ ਭਵਨ



ਉੱਤੇ ਅਤੇ ਉਸਦੇ ਭਗਤਾਂ ਨਾਲ ਅਤਿਵਾਦੀ ਕਾਰਵਾਈ ਇਸ ਲਈ ਨਹੀਂ ਕਰ ਰਹੇ ਕਿ ਉਹ ਧਰਮ ਦੇ ਵਿਰੋਧੀ ਹਨ, ਸਗੋਂ ਇਸ ਲਈ ਕਰ ਰਹੇ ਹਨ ਕਿਉਂਕਿ ਉਹਨਾਂ ਨੂੰ ਸਿਖਾਇਆ ਗਿਆ ਹੈ ਕਿ ਅਜਿਹੀ ਕਾਰਵਾਈ ਕਰਨ ਨਾਲ ਉਹ ਆਪਣੇ 'ਰੱਬ' ਦੇ ਪਿਆਰੇ ਤੇ ਸਤਿਕਾਰੇ ਬਨਣਗੇ, ਉਹਨਾਂ ਦਾ ਰੱਬ ਉਹਨਾਂ ਨੂੰ ਆਪਣੇ ਬਹਿਸ਼ਤ ਵਿੱਚ ਵਧੀਆ ਸੁਖ-ਸਹੂਲਤਾਂ ਦੇਵੇਗਾ। ਭਾਵ ਇਹ ਕਿ ਸੱਪ ਨੂੰ ਹੀ ਸੱਪ ਲੜ ਰਿਹਾ ਹੈ, ਲੋਹੇ ਨੂੰ ਹੀ ਲੋਹਾ ਕੱਟ ਰਿਹਾ ਹੈ। ਇਹ ਸਭ ਤਰਕਸ਼ੀਲਤਾ ਨੂੰ ਤਿਆਗਣ ਅਤੇ ਗੈਰ-ਮਨੁੱਖਵਾਦ ਨੂੰ ਅਪਨਾਉਣ ਦਾ ਹੀ ਬੁਰਾ ਨਤੀਜਾ ਹੈ। ਤਰਕਸ਼ੀਲਤਾ ਅਤੇ ਵਿਗਿਆਨਕ ਸੋਚ ਅਪਣਾਉਣ ਨਾਲ ਆਦਮੀ ਨਾ ਪਸ਼ੂਆਂ ਮਗਰ ਜਾਂਦਾ ਹੈ ਤੇ ਨਾ 'ਦੇਵੀ-ਦੇਵਤਿਆਂ' ਮਗਰ, ਸਗੋਂ ਉਹ ਮਨੁੱਖਵਾਦੀ ਦ੍ਰਿਸ਼ਟੀਕੋਣ ਨੂੰ ਅਪਣਾਉਦਾ ਹੈ ਤੇ ਮਨੁੱਖਤਾ ਦੇ ਭਲੇ ਦੀ ਬਾਬਤ ਸੋਚਦਾ ਹੈ। 16 ਫ਼ਰਵਰੀ 2010 ਦੀਆਂ ਅਖਬਾਰਾਂ ਵਿੱਚ ਇੱਕ ਖ਼ਬਰ ਛਪੀ ਹੈ ਕਿ ਡੇਰੇ ਦੇ ਸੰਤਾਂ ਨੇ, ਜੋ ਸਾਰਾ ਦਿਨ ਪੂਜਾ-ਪਾਠ ਕਰਦੇ ਹਨ, ਲੋਕਾਂ ਨੂੰ 'ਰੱਬ' ਦੇ ਨਾਲ ਜੋੜਦੇ ਹਨ ਅਤੇ ਖੁਦ ਬੰਦੇ ਤੇ 'ਰੱਬ' ਵਿਚਕਾਰ ਵਿਚੋਲੇ ਵਾਂਗ ਵਿਚਰਦੇ ਹਨ, ਐਸ.ਐਸ.ਪੀ ਨੂੰ ਬੇਨਤੀ ਕੀਤੀ ਹੈ ਕਿ ਉਹਨਾਂ ਨੂੰ ਸੁਰੱਖਿਆ ਮੁਹੱਇਆ ਕਰਵਾਈ ਜਾਵੇ ਕਿਉਂਕਿ ਉਹਨਾਂ ਦੀ ਜਾਨ ਨੂੰ ਖਤਰਾ ਹੈ।

ਪੜ੍ਹ ਕੇ ਬਹੁਤ ਹੈਰਾਨੀ ਹੋਈ ਕਿ ਸੰਤ ਜੀ ਰੂਹ (ਆਤਮਾ) ਦੀ ਗੱਲ ਕਰਦੇ ਹਨ ਜੋ ਉਹ ਪ੍ਰਚਾਰਦੇ ਹਨ ਕਿ ਕਦੇ ਮਰਦੀ ਨਹੀਂ, ਉਹ ਉਹਨਾਂ ਸਾਹਾਂ ਦੀ ਗੱਲ ਕਰਦੇ ਹਨ ਜੋ ਹਰ ਬੰਦਾ ਅਖੌਤੀ ਤੌਰ 'ਤੇ 'ਰੱਬ' ਤੋਂ ਲੈ ਕੇ ਆਉਂਦਾ ਹੈ ਤੇ ਉਹ ਉੱਦੋਂ ਤੱਕ ਮਰਦਾ ਨਹੀਂ ਜਦੋਂ ਤੱਕ ਉਸ ਦੇ ਸਾਹ ਪੂਰੇ ਨਹੀਂ ਹੋ ਜਾਂਦੇ ਅਤੇ ਇਹ ਵੀ ਕਹਿੰਦੇ ਹਨ ਕਿ 'ਭਗਵਾਨ' ਆਪਣੇ ਭਗਤ ਦੀ ਆਪ ਰਾਖੀ ਕਰਦਾ ਹੈ।

ਅਜਿਹਾ ਸਭ ਦੇ ਬਾਵਜੂਦ ਸੰਤ ਜੀ ਬੰਦੇ ਤੋਂ, ਭਾਵੇਂ ਉਹ ਡੀ.ਐਸ.ਪੀ ਹੋਵੇ ਜਾਂ ਐਸ.ਐਸ.ਪੀ, ਜਾਨ ਬਚਾਉਣ ਲਈ ਸੁਰੱਖਿਆ ਦੀ ਮੰਗ ਕਰਦੇ ਹਨ। ਇਸ ਤਰ੍ਹਾਂ ਦੀ ਮੰਗ ਤਾਂ ਆਮ 'ਅਗਿਆਨੀ' ਬੰਦਾ ਵੀ ਕਰਦਾ ਹੈ, ਫਿਰ ਸੰਤ ਅਤੇ ਬੰਦੇ ਵਿੱਚ ਕੀ ਫਰਕ ਹੋਇਆ। ਉਹ ਫਿਰ ਆਮ ਬੰਦੇ ਦਾ ਰਹਿਬਰ ਕਿਵੇਂ ਹੋ ਗਿਆ ? ਉਹਨਾਂ ਤੋਂ ਪੈਰੀ ਹੱਥ ਲੁਆ ਕੇ ਚੜ੍ਹਾਵੇ ਦਾ ਹੱਕਦਾਰ ਕਿਵੇਂ ਹੋਇਆ ? ਜੇ ਉਹ ਆਪਣੀ ਰੱਖਿਆ ਲਈ ਆਪਣੇ 'ਰੱਬ' ਤੋਂ ਪ੍ਰਬੰਧ ਨਹੀਂ ਕਰਵਾ ਸਕਦਾ ਤਾਂ ਉਹ ਦੂਜਿਆਂ ਦੀਆਂ ਉਸ ਪਾਸ ਸਿਫਾਰਸ਼ਾਂ ਕਿਵੇਂ ਕਰ ਸਕਦਾ ਹੈ ?

ਕਹਿੰਦੇ ਹਨ ਕਿ ਸੰਤ ਪੁਲਿਸ ਤੋਂ ਸੁਰੱਖਿਆ ਇਸ ਲਈ ਮੰਗ ਰਹੇ ਹਨ ਕਿਉਂਕਿ ਪਹਿਲਾਂ ਕਈ ਸੰਤ ਦੁਸ਼ਮਣਾਂ ਤੇ ਅਤਿਵਾਦੀਆਂ ਨੇ ਮਾਰ ਸੁੱਟੇ ਹਨ। ਪਰ ਸਵਾਲ ਇਹ ਪੈਦਾ ਹੁੰਦਾ ਹੈ ਕਿ ਫਿਰ ਉਹਨਾਂ ਦੇ ਅਧਿਆਤਮਵਾਦ ਦਾ ਸਾਰਾ ਦਿਨ ਨਾਮ ਜਪਣ ਦਾ ਅਤੇ ਰੱਬ ਦੇ ਰੰਗ ਵਿੱਚ ਰੰਗੇ ਹੋਏ ਹੋਣ ਕੀ ਫ਼ਾਇਦਾ ? ਜੇ ਉਹ ਲੋਕਾਂ ਲਈ ਕੀਤੀ ਅਰਦਾਸ ਜਾਂ ਸਿਫਾਰਸ਼ 'ਰੱਬ' ਮੰਨਦਾ ਹੈ ਤਾਂ ਉਹ ਆਪਣੀ ਸੁਰੱਖਿਆ ਦੀ ਮੰਗ ਲਈ ਵੀ ਉਸ ਅਰਦਾਸ ਜਾਂ ਸਿਫਾਰਿਸ਼ ਦਾ ਆਸਰਾ ਕਿਉਂ ਨਹੀਂ ਲੈਂਦੇ ? ਕੀ ਉਹ ਚੀਜ਼ਾਂ ਲੋਕਾਂ ਨੂੰ ਲਾਰੇ ਲਾਉਣ ਵਾਸਤੇ ਹੀ ਹਨ ? ਕੀ ਉਹਨਾਂ ਦੇ ਸਹਾਰੇ ਆਪਣੀ ਜਾਨ ਦੇ ਬਚ ਜਾਣ ਦਾ ਸੰਤਾਂ ਨੂੰ ਭਰੋਸਾ ਨਹੀਂ ? ਕੀ ਉਹਨਾਂ ਦੇ 'ਰੱਬ' ਨਾਲੋਂ ਪੁਲਿਸ ਦੇ ਬੰਦੇ ਉਹਨਾਂ ਦੀ ਜਾਨ ਜ਼ਿਆਦਾ ਬਚਾ ਕਰ ਸਕਦੇ ਹਨ ? ਸੰਤਪੁਣਾ ਕਰਨ ਵੇਲੇ 'ਰੱਬ', ਪਰ ਸੰਤ ਦੀ ਜਾਨ ਬਚਾਉਣ ਲਈ ਪੁਲਿਸ।

**ਵਿਗਿਆਨ ਦੇ ਪਰਜੀਵੀ :-**

ਜੋ ਲੋਕ ਵਿਗਿਆਨ ਦਾ ਉਂਜ ਤਾਂ ਵਿਰੋਧ ਕਰਦੇ ਹਨ, ਪਰ ਆਪਣੇ ਅੰਧਵਿਸ਼ਵਾਸਾਂ ਨੂੰ ਵਿਗਿਆਨਕ ਜਾਮਾ ਪਹਿਨਾਉਣ ਲਈ, ਉਹਨਾਂ ਨੂੰ ਸਹੀ ਸਿੱਧ ਕਰਨ ਲਈ, ਵਿਗਿਆਨਕ ਕਾਢਾਂ ਦਾ ਹੀ ਦੁਰਉਪਯੋਗ ਕਰਦੇ ਹਨ, ਉਹਨਾਂ ਨੂੰ ਅਸੀਂ ਵਿਗਿਆਨ ਦੇ ਪਰਜੀਵੀ (ਵਿਗਿਆਨ ਦੀਆਂ ਚੰਮ ਜੂੰਆਂ) ਕਹਿ ਸਕਦੇ ਹਾਂ।

ਟੀ.ਵੀ. ਦੀ ਕਾਢ ਹੋਵੇ ਜਾਂ ਅਵਚੇਤਨ ਮਨ ਦੀ ਕਾਢ, ਇਹ ਕਾਢਾਂ ਵਿਗਿਆਨੀਆਂ ਨੇ ਕੱਢੀਆਂ ਹਨ, ਨਾ ਕਿ ਆਤਮਾ ਅਤੇ ਮੁੜ ਜਨਮ ਦਾ ਪ੍ਰਚਾਰ ਕਰਨ ਵਾਲੇ ਸਾਧਾਂ-ਸੰਤਾਂ ਨੇ, ਅੱਜ ਕੱਲ੍ਹ ਟੀ.ਵੀ. ਦਾ ਇੱਕ ਚੈਨਲ, ਅਵਚੇਤਨ ਮਨ ਦੀ ਦੁਰਵਰਤੋਂ ਪੁਨਰ-ਜਨਮ ਸਿੱਧ ਕਰਨ ਲਈ ਕਰ ਰਿਹਾ ਹੈ।

ਬੰਦੇ ਨੂੰ ਸੰਮੋਹਿਤ ਕਰਕੇ, ਉਸ ਦੇ ਅਵਚੇਤਨ ਮਨ ਨੂੰ ਐਕਟਿਵ ਕਰ ਦਿੱਤਾ ਜਾਂਦਾ ਹੈ ਤੇ ਉਹ ਜੋ ਕੁਝ ਸੁਫ਼ਨੇ ਵਿੱਚ ਦੇਖਦਾ ਹੈ, ਉਸਨੂੰ ਪੂਰਵ (ਪਹਿਲੇ) ਜਨਮ ਕਹਿ ਕੇ ਪਰਚਾਰਿਆ ਜਾ ਰਿਹਾ ਹੈ।

ਅਵਚੇਤਨ ਮਨ ਬੰਦੇ ਦੇ ਜਨਮ ਤੋਂ ਕਾਫ਼ੀ ਚਿਰ ਬਾਅਦ ਹੋਂਦ ਵਿੱਚ ਆਉਂਦਾ ਹੈ ਜਦੋਂ ਬੱਚਾ ਕੁਝ ਵੱਡਾ ਹੋ ਜਾਂਦਾ ਹੈ, ਉਸ ਨੂੰ ਡਰ, ਪਿਆਰ ਆਦਿ ਦੀ ਕੁਝ ਸਮਝ ਪੈ ਜਾਂਦੀ ਹੈ ਅਤੇ ਉਸ ਦਾ ਦਿਮਾਗ ਭੁੱਲਣਾ ਤੇ ਯਾਦ ਰੱਖਣਾ ਸ਼ੁਰੂ ਕਰ ਦਿੰਦਾ ਹੈ, ਉਦੋਂ ਤੋਂ ਅਵਚੇਤਨ ਹੋਂਦ ਵਿੱਚ ਆਉਂਦਾ ਹੈ, ਜਿਹੜੀਆਂ ਗੱਲਾਂ ਬੱਚਾ ਭੁੱਲ ਜਾਂਦਾ ਹੈ, ਉਹ ਅਵਚੇਤਨ ਵਿੱਚ ਜਾ ਕੇ ਜਮ੍ਹਾਂ ਹੋ ਜਾਂਦੀਆਂ ਹਨ, ਜਦੋਂ ਬੱਚਾ ਕੁਝ ਹੋਰ ਵੱਡਾ ਹੁੰਦਾ ਹੈ, ਉਹ ਆਪਣੀਆਂ ਕੌੜੀਆਂ ਯਾਦਾਂ, ਘਿਨੌਣੀਆਂ ਗੱਲਾਂ, ਪੂਰੀਆਂ ਨਾ ਹੋ ਸਕਣ ਵਾਲੀਆਂ ਇੱਛਾਵਾਂ, ਕਲਪਨਾਵਾਂ ਆਦਿ ਨੂੰ, ਇਸੇ ਅਵਚੇਤਨ ਮਨ ਰੂਪੀ ਸਟੋਰ ਵਿੱਚ ਸੁੱਟਦਾ ਰਹਿੰਦਾ ਹੈ।

ਇਸ ਤਰ੍ਹਾਂ ਸਪੱਸ਼ਟ ਹੈ ਕਿ ਅਵਚੇਤਨ ਮਨ ਦਾ ਕਿਸੇ ਅਖੌਤੀ, ਪਿਛਲੇ ਜਾਂ ਅਗਲੇ ਜਨਮ ਨਾਲ ਕੋਈ ਸੰਬੰਧ ਨਹੀਂ ਹੈ। ਫਿਰ ਇਸ ਵਿੱਚ ਜਾਣ ਨਾਲ ਬੰਦੇ ਨੂੰ ਪਿਛਲੇ ਜਨਮ ਦਾ ਗਿਆਨ ਕਿਵੇਂ ਹੋ ਸਕਦਾ ਹੈ ? ਇਸ ਵਿੱਚ ਜਾਣ ਨਾਲ ਉਸ ਨੂੰ ਆਪਣੀਆਂ

ਹੀ ਉਹਨਾਂ ਚੀਜ਼ਾਂ ਦਾ ਗਿਆਨ ਹੋ ਸਕਦਾ ਹੈ, ਜਿੰਨ੍ਹਾਂ ਨੂੰ ਉਹ ਭੁੱਲ ਜਾਂਦਾ ਚੁੱਕਾ ਹੈ, ਉਹਨਾਂ ਕਲਪਨਾਵਾਂ ਨੂੰ ਹੀ ਉਹ ਵੇਖ ਸਕਦਾ ਹੈ ਜੋ ਉਸ ਨੇ ਕੀਤੀਆਂ ਸਨ ਜਾਂ ਉਸਨੇ ਕਿਸੇ ਕਿੱਸੇ-ਕਹਾਣੀ, ਕਿਸੇ ਸਤਿਸੰਗ, ਧਰਮ ਗ੍ਰੰਥ ਆਦਿ ਵਿੱਚ ਪੜ੍ਹੀਆਂ ਜਾਂ ਸੁਣੀਆਂ ਸਨ ਜਾਂ ਮਾਂ-ਬਾਪ, ਸਹਿਪਾਠੀ ਆਦਿ ਤੋਂ ਸੁਣੀਆਂ ਸਨ।

ਜੋ ਲੋਕ ਦਾਅਵਾ ਕਰਦੇ ਹਨ ਕਿ ਇਸ ਅਵਚੇਤਨ ਵਿੱਚ ਜਾ ਕੇ ਬੰਦੇ ਨੂੰ ਪਿਛਲੇ ਜਨਮ ਦੀਆਂ ਚੀਜ਼ਾਂ, ਘਟਨਾਵਾਂ ਆਦਿ ਦਿਖਾਈ ਦਿੰਦੀਆਂ ਹਨ, ਉਹਨਾਂ ਪਾਸ ਕਿਸੇ ਘਟਨਾ ਦੇ ਪਿਛਲੇ ਜਨਮ ਦੀ ਹੋਣ ਦਾ ਕੀ ਸਬੂਤ ਹੈ?

ਜਿੰਨ੍ਹਾਂ ਨੇ ਅਵਚੇਤਨ ਮਨ ਦੀ ਖੋਜ ਕੀਤੀ ਸੀ ਅਤੇ ਇਸ ਨਾਲ ਕਈ ਬਿਮਾਰੀਆਂ ਦੇ ਇਲਾਜ ਕੀਤੇ ਸਨ, ਉਹ ਸਭ ਲੋਕ ਪੁਨਰ-ਜਨਮ ਵਿੱਚ ਵਿਸ਼ਵਾਸ ਤੋਂ ਮੁਨਕਰ ਸਨ। ਉਹ ਯਹੂਦੀ, ਇਸਾਈ ਆਦਿ ਸਨ ਅਤੇ ਜੋ ਹਿੰਦੂ ਪੁਨਰ-ਜਨਮ ਵਿੱਚ ਵਿਸ਼ਵਾਸ ਰੱਖਦੇ ਹਨ, ਉਹ ਬੰਦਾ ਬਨਣ ਤੋਂ ਪਹਿਲਾਂ 84 ਲੱਖ ਜੂਨੀਆਂ ਵਿੱਚੋਂ ਲੰਘਣ ਦੀ ਗੱਲ ਕਰਦੇ ਹਨ।

ਸਾਡੇ ਟੀ.ਵੀ. ਵਾਲਿਆਂ ਨੇ ਜੋ ਤਮਾਸ਼ਾ ਦਿਖਾਉਣਾ ਸ਼ੁਰੂ ਕੀਤਾ ਹੈ, ਉਸ ਵਿੱਚ ਉਹਨਾਂ ਪੱਛਮੀ ਅਵਚੇਤਨ ਨੂੰ ਲੈ ਕੇ ਉਸ ਉੱਤੇ ਟੀ.ਵੀ. ਵਾਲਾ ਆਪਣਾ ਪੁਨਰ-ਜਨਮ ਚੇਪ ਦਿੱਤਾ ਹੈ। ਇਹ ਹਿੰਦੂ ਧਰਮ ਗ੍ਰੰਥਾਂ ਵਿਚਲਾ ਉਹ ਪੁਨਰ-ਜਨਮ ਵੀ ਨਹੀਂ ਹੈ, ਜਿਸ ਦਾ ਨਾਂ ਲੈ ਕੇ ਉਹ ਆਪਣੀ ਟੀ.ਆਰ.ਪੀ ਵਧਾਉਣ ਲਈ ਤਮਾਸ਼ਾ ਕਰ ਰਹੇ ਹਨ, ਜਿੰਨ੍ਹਾਂ ਚਿਰ ਕਿਸੇ ਬੰਦੇ ਨੂੰ 84 ਲੱਖ ਜੂਨੀਆਂ ਵਿੱਚੋਂ ਲੰਘਦਾ ਨਹੀਂ ਦਿਖਾਇਆ ਜਾਂਦਾ, ਓਨਾਂ ਚਿਰ ਟੀ.ਵੀ. ਵਾਲੇ ਪੁਨਰ-ਜਨਮ ਨੂੰ ਹਿੰਦੂ ਧਰਮ ਅਤੇ ਹਿੰਦੂ ਸ਼ਾਸਤਰਾਂ ਵਿਚਲੇ ਪੁਨਰ-ਜਨਮ ਦਾ ਮਜ਼ਾਕ ਉਡਾਉਣਾ ਹੀ ਕਿਹਾ ਜਾ ਸਕਦਾ ਹੈ, ਨਾਂ ਕਿ ਉਸ ਨੂੰ ਸਿੱਧ ਕਰਨ ਵਾਲਾ, ਕਿਉਂਕਿ ਉਸ ਨਾਲ ਪੁਨਰ-ਜਨਮ ਕਿਸੇ ਵੀ ਤਰ੍ਹਾਂ ਸਿੱਧ ਨਹੀਂ ਹੁੰਦਾ।

ਦਰਅਸਲ ਇਹ ਇੱਕ ਟ੍ਰਿੱਕ ਹੈ, ਇੱਕ ਗਹਿਰੀ ਸਾਜਿਸ਼ ਹੈ, ਜਿਸ ਨਾਲ ਮੌਜੂਦਾ ਨਿਜ਼ਾਮ ਸਾਡੀਆ ਵਰਤਮਾਨ ਸਮੱਸਿਆਵਾਂ ਲਈ ਪਿਛਲੇ ਜਨਮ ਨੂੰ ਜਿੰਮੇਵਾਰ ਦੱਸ ਕੇ ਆਪਣੀਆਂ ਸਭ ਤਰ੍ਹਾਂ ਦੀਆਂ ਜਿੰਮੇਵਾਰੀਆਂ ਤੋਂ ਸੁਰਖ਼ਰੂ ਹੋਣ ਦੀ ਕੋਸ਼ਿਸ਼ ਕਰਦਾ ਹੈ ਅਤੇ ਲੋਟੂ ਜਮਾਤਾਂ ਆਪਣੀ ਲੁੱਟ ਖਸੁੱਟ ਨੂੰ ਜਾਰੀ ਰੱਖਣ ਦਾ ਲਾਈਸੈਂਸ ਪ੍ਰਾਪਤ ਕਰਦੀਆਂ ਹਨ।

ਇਹ ਬਹੁਤ ਪੁਰਾਣੇ ਸਮਿਆਂ ਤੋਂ ਚੱਲੀ ਆ ਰਹੀ ਸਾਜਿਸ਼ ਦਾ ਹੀ ਨਵਾਂ ਰੂਪ ਹੈ। ਹਜ਼ਾਰਾਂ ਵਰ੍ਹੇ ਪਹਿਲਾਂ ਛਾਂਦੋਗਿਅ ਉਪਨਿਸ਼ਦ ਨਾਂ ਦੇ ਹਿੰਦੂ ਧਰਮ ਗ੍ਰੰਥ ਨੇ ਐਲਾਨ ਕੀਤਾ ਸੀ ਕਿ ਜੋ ਚੰਗੇ ਕੰਮ ਕਰਦੇ ਹਨ, ਉਹ ਜਲਦੀ ਹੀ ਚੰਗੀ ਜੂਨੀ ਨੂੰ ਪ੍ਰਾਪਤ ਕਰਦੇ ਹਨ, ਉਹ ਬ੍ਰਾਹਮਣ, ਖੱਤਰੀ ਜਾਂ ਵੈਸ਼ ਬਣਦੇ ਹਨ, ਇਨ੍ਹਾਂ ਉੱਚੀਆਂ ਜਾਤਾਂ ਵਿੱਚ ਜਨਮ ਲੈਂਦੇ ਹਨ। ਇਸ ਦੇ ਉਲਟ ਜੋ ਪਾਪ ਕਰਦੇ ਹਨ, ਬੁਰੇ ਕੰਮ ਕਰਦੇ ਹਨ, ਉਹ ਕੁੱਤੇ, ਸੂਰ ਜਾਂ ਚੰਡਾਲ ਦੀ ਜੂਨੀ ਪ੍ਰਾਪਤ ਕਰਦੇ ਹਨ।

ਹਜ਼ਾਰਾਂ ਵਰ੍ਹੇ ਪਹਿਲਾਂ ਪੁਨਰ-ਜਨਮ ਦੀ ਇਸ ਕਲਪਨਾ ਨਾਲ ਜਾਤ-ਪਾਤ ਨੂੰ ਸਹੀ ਠਹਿਰਾਇਆ ਗਿਆ ਸੀ। ਸਮਾਜਕ ਨਿਆਂ ਦਾ ਗਲਾ ਘੁੱਟਿਆ ਗਿਆ ਸੀ ਅਤੇ ਊਚ-ਨੀਚ ਨੂੰ ਜਾਇਜ਼ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਗਈ ਸੀ। ਅੱਜ ਟੀ.ਵੀ. ਵਾਲੇ ਪੁਨਰ-ਜਨਮ ਨਾਲ ਸਰਮਾਏਦਾਰੀ ਨਿਜ਼ਾਮ ਵਿਚਲੇ ਹਰ ਵਿਤਕਰੇ ਨੂੰ ਉਚਿਤ ਠਹਿਰਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਸਾਜਿਸ਼ ਤੋਂ ਸੁਚੇਤ ਰਹਿਣ ਦੀ ਲੋੜ ਹੈ।

ਜਦ ਵੀ ਕਿਤੇ ਪ੍ਰਾਚੀਨ ਭਾਰਤੀ, ਖਾਸ ਕਰ ਪ੍ਰਾਚੀਨ ਹਿੰਦੂ, ਸੱਭਿਅਤਾ ਦੀ ਗੱਲ ਚੱਲਦੀ ਹੈ, ਇਹ ਦਾਅਵਾ ਜ਼ਰੂਰ ਕੀਤਾ ਜਾਂਦਾ ਹੈ ਕਿ ਉਸ ਸਮੇਂ ਵਿਗਿਆਨ ਨੇ ਬਹੁਤ ਉੱਨਤੀ ਕੀਤੀ ਸੀ, ਰਿਸ਼ੀ-ਮੁਨੀ ਸਭ ਕੁਝ ਜਾਣਦੇ ਸਨ ਅਤੇ ਸਾਡੇ ਗ੍ਰੰਥਾਂ, ਖਾਸ ਕਰਕੇ ਵੇਦਾਂ, ਵਿੱਚ ਸਾਰੀ ਸਾਇੰਸ ਭਰੀ ਪਈ ਹੈ। ਕਿਹਾ ਜਾਂਦੈ ਕਿ ਵਿਦੇਸ਼ੀਆਂ ਨੇ ਵੇਦਾਂ ਵਿੱਚੋਂ ਖੋਜ ਕਰਕੇ ਸਾਰੀ ਸਾਇੰਸ ਕੱਢੀ ਹੈ।

ਪਰ ਵਿਦੇਸ਼ੀਆਂ ਨੇ ਵੇਦਾਂ ਦੀ ਭਾਸ਼ਾ, ਵੈਦਿਕ ਭਾਸ਼ਾ ਅਤੇ ਸੰਸਕ੍ਰਿਤ ਭਾਸ਼ਾ ਤਾਂ ਸਾਡੇ ਪਾਸੋਂ ਹੀ ਸਿੱਖੀ ਹੋਵੇਗੀ ਅਤੇ ਵੇਦ ਵੀ ਸਾਡੇ ਪਾਸੋਂ ਹੀ ਪੜ੍ਹੇ ਹੋਣਗੇ, ਵੇਦਾਂ ਦੇ ਅਰਥ ਆਦਿ ਵੀ ਉਹਨਾਂ ਸਾਡੇ ਪਾਸੋਂ ਹੀ ਸਿੱਖੇ ਹੋਣਗੇ। ਵੇਦਾਂ ਦੇ ਅਸਲੀ ਗਿਆਤਾ ਅਸੀਂ ਹੀ ਸਾਂ ਅਤੇ ਵਿਦੇਸ਼ੀਆਂ ਦੇ ਵੇਦ ਪੜ੍ਹਨ ਅਤੇ ਲੈਣ ਤੋਂ ਪਹਿਲਾਂ ਤਾਂ ਹਜ਼ਾਰਾਂ ਸਾਲਾਂ ਤੱਕ ਵੇਦ ਸਾਡੇ ਪਾਸ ਹੀ ਸਨ, ਵਿਦੇਸ਼ੀਆਂ ਦੇ ਉਹਨਾਂ ਵਿੱਚੋਂ ਅਖੌਤੀ ਤੌਰ 'ਤੇ ਸਾਇੰਸ ਕੱਢਣ ਤੋਂ ਪਹਿਲਾਂ ਹਜ਼ਾਰਾਂ ਸਾਲਾਂ ਵਿੱਚ ਅਸੀਂ ਉਹ ਸਾਇੰਸ ਕਿਉਂ ਨਾ ਕੱਢ ਸਕੇ?

ਕਈ ਲੋਕਾਂ ਨੇ ਵੇਦਾਂ ਦੇ ਅਰਥਾਂ ਨੂੰ ਮਨਮਰਜ਼ੀ ਨਾਲ ਤੋੜ-ਮਰੋੜ ਕੇ ਉਹਨਾਂ ਵਿੱਚ ਹਵਾਈ ਜਹਾਜ਼, ਟੈਲੀਗ੍ਰਾਮ ਆਦਿ ਦਾ ਹੋਣਾ ਸਿੱਧ ਕੀਤਾ ਹੈ। ਪਰ ਸਵਾਲ ਇਹ ਪੈਦਾ ਹੁੰਦਾ ਹੈ ਕਿ ਜੇ ਸੱਚਮੁੱਚ ਇਹ ਚੀਜ਼ਾਂ ਇੱਥੇ ਕਦੇ ਸਨ ਤਾਂ ਬਾਅਦ ਵਿੱਚ ਇਹਨਾਂ ਨੂੰ ਕੀ ਮਾਰ ਪੈ ਗਈ ਸੀ ਕਿ ਇੱਥੇ ਕੱਲ੍ਹ ਤੱਕ ਬੈਲ ਗੱਡੀਆਂ ਹੀ ਚੱਲਦੀਆਂ ਰਹੀਆਂ। ਕੀ ਸਾਰੇ ਦੇ ਸਾਰੇ ਹਵਾਈ ਜਹਾਜ਼ ਅਤੇ ਸਾਰਾ ਟੈਲੀਗ੍ਰਾਮ ਸਿਸਟਮ ਇੱਕੋ ਸਮੇਂ ਤਬਾਹ ਹੋ ਗਏ ਸਨ? ਪੁਰਾਤੱਤਵ ਵਿਭਾਗ ਦੇ ਖੋਜੀਆਂ ਨੇ ਹਜ਼ਾਰਾਂ ਵਰ੍ਹੇ ਪਹਿਲਾਂ ਦੀਆਂ ਸੱਭਿਆਤਾਵਾਂ ਦੀਆਂ ਚੀਜ਼ਾਂ ਖੋਜੀਆਂ ਹਨ, ਜਿਸ ਦੌਰਾਨ ਉਹਨਾਂ ਨੇ ਲੱਭੇ ਹੋਏ ਮਿੱਟੀ ਦੇ ਘੜਿਆਂ ਦੇ ਟੁਕੜੇ ਤੱਕ ਸੰਭਾਲ ਕੇ ਰੱਖੇ ਹਨ, ਪਰ ਕਿਸੇ ਨੂੰ ਕਿਸੇ ਹਵਾਈ ਜਹਾਜ਼ ਦਾ ਕੋਈ ਪੁਰਜ਼ਾ, ਕਿਸੇ ਟੈਲੀਗ੍ਰਾਮ ਸਿਸਟਮ ਦੀ ਤਾਰ



ਦਾ ਟੁਕੜਾ ਤੱਕ ਕਿਤੇ ਨਹੀਂ ਮਿਲਿਆ, ਜਦਕਿ ਮਿੱਟੀ ਦੇ ਘੜਿਆਂ ਦੇ ਟੁਕੜਿਆਂ ਦੀ ਨਿਸਬਤ ਉਕਤ ਚੀਜ਼ਾਂ ਵਧੀਆ ਸਮੱਗਰੀ ਦੀਆਂ ਬਣੀਆਂ ਹੋਈਆਂ ਹੋਣਗੀਆਂ। ਪੁਰਾਣੇ ਸੰਸਕ੍ਰਿਤ ਸਾਹਿਤ ਤੋਂ ਪਹਿਲਾਂ ਦੇ ਵੇਦਾਂ, ਉਪ-ਨਿਸ਼ਦਾਂ, ਬ੍ਰਾਹਮਣ ਗ੍ਰੰਥਾਂ ਆਦਿ ਵਿੱਚ ਇਸਤੇਮਾਲ ਹੋਏ ਇੱਕ ਇੱਕ ਸ਼ਬਦ ਦਾ ਵਿਸ਼ਲੇਸ਼ਣ ਹੋ ਚੁੱਕਿਆ ਹੈ, ਪਰ ਅਜਿਹਾ ਇੱਕ ਵੀ ਸ਼ਬਦ ਸਾਰੇ ਵੈਦਿਕ ਅਤੇ ਸੰਸਕ੍ਰਿਤ ਸਾਹਿਤ ਵਿੱਚ ਨਹੀਂ ਮਿਲਦਾ ਜਿਸ ਦਾ ਅਰਥ 'ਹਵਾਈ ਜਹਾਜ਼' ਜਾਂ 'ਟੈਲੀਗ੍ਰਾਮ' ਬਣਦਾ ਹੋਵੇ।

ਡਾਇਨਾਸੌਰ ਹਜ਼ਾਰਾਂ ਨਹੀਂ, ਲੱਖਾਂ-ਕਰੋੜਾਂ ਵਰ੍ਹੇ ਪਹਿਲਾਂ ਨਸ਼ਟ ਹੋ ਗਏ ਸਨ, ਪਰ ਵਿਗਿਆਨੀਆਂ ਨੇ ਉਹਨਾਂ ਦੇ ਸਰੀਰਾਂ, ਆਂਡਿਆਂ ਤੱਕ ਦੇ ਅਵਸ਼ੇਸ਼ ਲੱਭ ਲਏ ਹਨ। ਫਿਰ ਹਵਾਈ ਜਹਾਜ਼ਾਂ ਅਤੇ ਟੈਲੀਗ੍ਰਾਮ ਸਿਸਟਮ ਨਾਲ ਸੰਬੰਧਤ ਕੋਈ ਪੁਰਜਾ, ਕੋਈ ਟੁਕੜਾ ਜਾਂ ਉਹਨਾਂ ਦਾ ਕੋਈ ਅਵਸ਼ੇਸ਼ ਕਿਧਰੇ ਕਿਉਂ ਨਹੀਂ ਮਿਲਦਾ? ਜੇ ਇਹ ਚੀਜ਼ਾਂ ਸਨ ਤਾਂ ਇਹਨਾਂ ਲਈ ਇਸਤੇਮਾਲ ਹੋਣ ਵਾਲਾ ਕੋਈ ਸ਼ਬਦ ਕਿਸੇ ਪ੍ਰਾਚੀਨ ਸਾਹਿਤ ਵਿੱਚ, ਖਾਸ ਕਰਕੇ ਉਸ ਰਿਗਵੇਦ ਵਿੱਚ ਜਿਸ ਨੂੰ ਦੁਨੀਆਂ ਦੀ ਸਭ ਤੋਂ ਪ੍ਰਾਚੀਨ ਪੁਸਤਕ ਕਿਹਾ ਜਾਂਦਾ ਹੈ, ਵਿੱਚ ਕਿਉਂ ਨਹੀਂ ਮਿਲਦਾ? ਵੇਦਾਂ ਦੇ 14ਵੀਂ, 15ਵੀਂ ਸਦੀ ਦੇ ਸਾਇਣ ਆਚਾਰੀਆ ਵਿਦਵਾਨ ਨੇ ਚਾਰਾਂ ਵੇਦਾਂ ਦੀ ਸੰਸਕ੍ਰਿਤ ਵਿੱਚ ਵਿਆਖਿਆ ਲਿਖੀ ਸੀ। 19ਵੀਂ ਸਦੀ ਵਿੱਚ ਰਿਸ਼ੀ ਨਹੀਂ ਸਗੋਂ 'ਮਹਾਂਰਿਸ਼ੀ' ਦਇਆ ਨੰਦ ਜਿੰਨ੍ਹਾਂ ਦਾ ਦਾਅਵਾ ਸੀ ਕਿ ਉਹਨਾਂ ਨੇ ਵੇਦਾਂ ਦੇ ਬਿਲਕੁਲ ਸਹੀ ਅਰਥ ਕੀਤੇ ਹਨ ਅਤੇ ਪ੍ਰਾਚੀਨ ਵਿਆਖਿਆਕਾਰਾਂ ਨੂੰ ਗਲਤ ਸਿੱਧ ਕੀਤਾ ਹੈ। ਪਰ ਕਿਸੇ ਨੂੰ ਵੀ ਵੇਦਾਂ ਵਿਚਲੇ ਹਵਾਈ ਜਹਾਜ਼ ਬਨਾਉਣ ਦੇ ਅਖੌਤੀ ਫਾਰਮੂਲੇ ਦੇ ਕਿਧਰੇ ਦਰਸ਼ਨ ਨਹੀਂ ਹੋਏ। ਅੱਜ ਵੇਦਾਂ ਦੇ ਵੱਡੇ-ਵੱਡੇ ਵਿਦਵਾਨ ਬੈਠੇ ਹਨ, ਪਰ ਕਦੇ ਕਿਸੇ ਨੇ ਹਵਾਈ ਜਹਾਜ਼ ਬਣਾ ਕੇ ਨਹੀਂ ਉਡਾਇਆ। ਉੱਧਰ ਜਿਨ੍ਹਾਂ ਰਾਈਟ ਭਰਾਵਾਂ ਨੇ ਹਵਾਈ ਜਹਾਜ਼ ਬਣਾਇਆ ਸੀ, ਉਹਨਾਂ ਕਦੇ ਵੇਦ ਪੜ੍ਹੇ ਤਾਂ ਕੀ, ਦੇਖੇ ਤੱਕ ਨਹੀਂ ਸਨ।

ਜਿੰਨ੍ਹਾਂ ਲੋਕਾਂ ਪਾਸ ਸਮਾਂ ਜਾਨਣ ਲਈ ਘੜੀ ਨਹੀਂ ਸੀ, ਜੋ ਦੂਰ ਦੇ ਗ੍ਰਹਿਆਂ ਅਤੇ ਤਾਰਿਆਂ ਨੂੰ ਦੇਖਣ ਵਾਲੀ ਦੂਰਬੀਨ ਤੋਂ ਵਾਂਝੇ ਸਨ, ਜੋ ਮੌਸਮ ਜਾਨਣ ਲਈ ਬੈਰੋਮੀਟਰ ਤੋਂ ਬਿਨਾਂ ਹੀ ਗੁਜ਼ਾਰਾ ਕਰਦੇ ਸਨ, ਜਿੰਨ੍ਹਾਂ ਨੂੰ ਥਰਮਾਮੀਟਰ ਤੋਂ ਬਗੈਰ ਹੀ ਤਾਪ ਮਾਪਣਾ ਪੈਂਦਾ ਸੀ, ਜਿੰਨ੍ਹਾਂ ਪਾਸ ਰਥ ਜਾਂ ਘੋੜਿਆਂ ਤੋਂ ਇਲਾਵਾ ਆਉਣ-ਜਾਣ ਦਾ ਕੋਈ ਤੇਜ਼ ਤੇ ਸੁਰੱਖਿਅਤ ਸਾਧਨ ਨਹੀਂ ਸੀ, ਉਹਨਾਂ ਹਵਾਈ ਜਹਾਜ਼ ਕੀ ਬਨਾਉਣਾ ਸੀ? ਜਿੰਨ੍ਹਾਂ ਪਾਸ ਚਿੱਠੀ-ਪੱਤਰ ਲਈ ਕੋਈ ਡਾਕ ਵਿਵਸਥਾ ਤੱਕ ਨਹੀਂ ਸੀ, ਉਹਨਾਂ ਟੈਲੀਗ੍ਰਾਮ ਵਿਵਸਥਾ ਕੀ ਸਥਾਪਤ ਕਰਨੀ ਸੀ?

ਕਈ ਲੋਕ ਕਹਿ ਦਿੰਦੇ ਹਨ ਕਿ ਰਾਵਣ ਪਾਸ ਪੁਸ਼ਪਕ ਵਿਮਾਨ ਸੀ, ਜੋ ਹਵਾਈ ਜਹਾਜ਼ ਹੀ ਸੀ। ਜੇ 'ਦੁਸ਼ਟ' ਰਾਵਣ ਪਾਸ ਹਵਾਈ ਜਹਾਜ ਸੀ ਤਾਂ 'ਭਗਵਾਨ' ਰਾਮ ਅਤੇ ਉਹਨਾਂ ਦੇ ਪਿਤਾ ਪਾਸ ਕਿਉਂ ਨਹੀਂ ਸੀ, ਜਦ ਕਿ ਉਹਨਾਂ ਨੂੰ 'ਚੱਕਰਵਰਤੀ ਸਮਰਾਟ' ਦੱਸਿਆ ਜਾਂਦਾ ਹੈ। ਜੇ ਉਸ ਸਮੇ ਹਵਾਈ ਜਹਾਜ ਹੁੰਦਾ ਤਾਂ ਹਨੂੰਮਾਨ ਜੀ ਨੂੰ ਛਲਾਂਗਾਂ ਮਾਰ ਕੇ ਪਾਣੀ (ਸਮੁੰਦਰ) ਲੰਘਣ ਦੀ ਲੋੜ ਹੀ ਨਾ ਪੈਂਦੀ।

ਦਰਅਸਲ ਇਹ ਅਖੌਤੀ ਪੁਸ਼ਪਕ ਵਿਮਾਨ ਅੱਲਾਦੀਨ ਦੇ ਉੱਡਣ ਵਾਲੇ ਕਾਲੀਨ (ਤੱਪੜ) ਵਰਗੀ ਕਲਪਨਾ ਹੈ। ਮੱਧਯੁਗ ਦੀਆਂ ਕਹਾਣੀਆਂ, ਸਾਖੀਆਂ ਵਿੱਚ ਅਸੀਂ ਦੇਖਦੇ ਹਾਂ ਕਿ ਭੁੱਖੇ ਮਰਦੇ ਸਾਧ ਰੋਟੀ ਤਾਂ ਲੋਕਾਂ ਪਾਸੋਂ ਮੰਗ ਕੇ ਖਾਂਦੇ ਹਨ ਪਰ ਕੱਛ ਵਿੱਚ ਅਜਿਹੀ ਚਟਾਈ ਲਪੇਟ ਕੇ ਤੁਰਦੇ ਹਨ, ਜਿਸ 'ਤੇ ਜਦੋਂ ਚਾਹੁਣ ਉਹ ਬੈਠ ਕੇ ਕਿਧਰੇ ਵੀ ਹਵਾਈ ਯਾਤਰਾ ਕਰ ਸਕਦੇ ਹਨ। ਕਿਹਾ ਜਾਂਦਾ ਹੈ ਕਿ ਇਹ ਤਪੱਸਿਆ ਦੀ ਸ਼ਕਤੀ ਸੀ, ਉਸ ਨਾਲ ਉਹ ਉੱਡ ਕੇ ਕਿੱਥੇ ਦੀ ਕਿੱਥੇ ਪੁੱਜ ਜਾਂਦੇ ਸਨ, ਪਰ ਜੇ ਇਹ ਸੰਭਵ ਹੁੰਦਾ ਤਾਂ ਰੋਟੀਆਂ ਉਹ 'ਪਾਪੀ' ਗ੍ਰਹਿਸਥੀਆਂ ਪਾਸੋਂ ਮੰਗ ਕੇ ਕਿਉਂ ਖਾਂਦੇ, ਜੋ ਉਹਨਾਂ ਨੂੰ 'ਬਾਬਾ, ਅੱਗੇ ਜਾ' ਕਹਿ ਕੇ ਟਰਕਾ ਦਿੰਦੇ ਸਨ?

ਦਰਅਸਲ ਇਹ ਸਭ ਕਹਾਣੀਆਂ ਹਨ, ਜਿਨ੍ਹਾਂ ਦੁਆਰਾ ਮਨੁੱਖ ਨੇ ਆਪਣੀ ਇੱਛਾ ਦੀ ਪੂਰਤੀ ਕਰਨੀ ਚਾਹੀ, ਉਸ ਕਲਪਨਾ ਕੀਤੀ ਕਿ ਕਾਸ਼ ਇਵੇਂ ਹੁੰਦਾ ਜਾਂ ਹੋ ਜਾਵੇ! ਇਸੇ ਕਲਪਨਾ ਨੇ ਸਦੀਆਂ ਤੋਂ ਬਾਅਦ ਇੱਕ ਦਿਨ ਬੰਦੇ ਨੂੰ ਸੱਚਮੁੱਚ ਦਾ ਹਵਾਈ ਜਹਾਜ਼ ਬਣਾ ਸਕਣ ਦੇ ਸਮਰੱਥ ਬਨਣ ਲਈ ਪ੍ਰੇਰਿਆ। ਰਾਈਟ ਭਰਾਵਾਂ ਨੂੰ ਬੰਦੇ ਦੀ ਸਦੀਆ ਤੋਂ ਚੱਲੀ ਆਉਂਦੀ ਤਾਂਘ ਪੂਰੀ ਕਰਨ ਦਾ ਮਾਣ ਪ੍ਰਾਪਤ ਹੋਇਆ। ਕਲਪਨਾ ਯਥਾਰਥ ਵਿੱਚ ਬਦਲ ਗਈ। ਵਿਗਿਆਨ ਨੇ, ਨਾ ਕਿ ਤਪੱਸਿਆ, ਰੂਹਾਨੀਅਤ ਜਾਂ ਧਰਮ ਨੇ, ਪਹਿਲਾਂ ਹਵਾਈ ਜਹਾਜ਼ ਬਣਾਇਆ ਤੇ ਹੁਣ ਦੂਜੇ ਗ੍ਰਹਿਾਂ 'ਤੇ ਜਾਣ ਵਾਲੇ ਪੁਲਾੜ ਯਾਨ ਬਣਾ ਦਿੱਤੇ ਹਨ ਜਿੰਨ੍ਹਾਂ ਸਦਕਾ ਚੰਦ ਦੇਵਤਾ ਦੀ ਹਿੱਕ ਉੱਤੇ ਬੰਦਾ ਪੈਰ ਰੱਖ ਚੁੱਕਿਆ ਹੈ ਤੇ ਉੱਥੋਂ ਦੀ ਸੁਆਹ-ਖੇਹ ਧਰਤੀ ਤੇ ਲਿਆ ਕੇ ਦੁਨੀਆਂ ਨੂੰ ਵਿਖਾ ਚੁੱਕਾ ਹੈ, ਹੁਣ ਤਾਂ ਲੋਕਾਂ ਨੇ ਉੱਥੇ ਆਪਣੇ ਲਈ ਪਲਾਟ ਵੀ ਬੁੱਕ ਕਰਵਾਉਣੇ ਸ਼ੁਰੂ ਕਰ ਦਿੱਤੇ ਹਨ ਤੇ ਬੰਦਾ ਅਖੌਤੀ ਸਖ਼ਤ ਗ੍ਰਹਿ ਮੰਗਲ ਦੀ ਜੰਗਾਲੀ ਹੋਈ ਮਿੱਟੀ ਦੇ ਮਗਰ ਪੈ ਗਿਆ ਹੈ, ਜਿਸ ਕਰਕੇ ਇੱਥੇ ਮੁੰਡੇ ਕੁੜੀਆਂ ਨੂੰ 'ਮੰਗਲੀਕ' ਕਹਿ ਕੇ ਜੋਤਿਸ਼ੀ ਉਹਨਾਂ ਨੂੰ ਤਸੀਹੇ ਵੀ ਦੇ ਰਹੇ ਹਨ ਅਤੇ ਉਹਨਾਂ ਦੇ ਮਾਪਿਆਂ ਦਾ ਆਰਥਿਕ ਤੇ ਮਾਨਸਿਕ ਸ਼ੋਸ਼ਣ ਵੀ ਕਰ ਰਹੇ ਹਨ। ਜੋ ਮੰਗਲ ਗ੍ਰਹਿ ਹੁਣ ਖੁਦ ਬੰਦੇ ਤੋਂ ਨਹੀਂ ਬਚ ਸਕਦਾ, ਉਸਨੇ ਕਿਸੇ ਨੂੰ ਕੀ ਮੰਗਲੀਕ ਬਣਾਉਣਾ ਹੈ?



* 98145-80497

# ਵਿਚਾਰ ਪ੍ਰਵਾਹ



ਜਸਵੰਤ ਮੁਹਾਲੀ

ਵਿਚਾਰ ਦਿਮਾਗ ਵਿੱਚੋਂ ਫੁਟਦੇ ਹਨ ਅਤੇ ਸ਼ਬਦ-ਚਿੰਨ੍ਹਾਂ ਰਾਹੀਂ ਪ੍ਰਗਟ ਕੀਤੇ ਜਾਂਦੇ ਹਨ। ਬੰਦੇ ਦੇ ਹਰ ਕਰਮ ਦਾ ਜਨਮ ਵਿਚਾਰ ਵਿੱਚੋਂ ਹੁੰਦਾ ਹੈ। ਕਿਸੇ ਵੀ ਦੋ ਬੰਦਿਆਂ ਦੀ ਜੀਵਨ, ਮੌਤ, ਸਮਾਜ, ਧਰਮ, ਕੁਦਰਤ ਆਦਿ ਬਾਰੇ ਸੋਚ ਇੱਕੋ ਜਿਹੀ ਨਹੀਂ ਹੁੰਦੀ। ਕਿਹਾ ਜਾ ਸਕਦਾ ਹੈ ਕਿ ਇਸ ਦੁਨੀਆਂ ਵਿੱਚ ਜਿੰਨੇ ਇਨਸਾਨ ਹਨ ਉਨੇ ਹੀ ਦਾਰਸ਼ਨਿਕ ਹਨ। ਧਰਮ ਅਤੇ ਵਿਚਾਰਧਾਰਾ ਦੇ ਨਾਂ ਤੇ ਪੂਰੀ ਮਨੁੱਖਤਾ ਵਿਚ ਕਿੰਨੀਆਂ ਹੀ ਵੰਡੀਆਂ ਮਿਲਦੀਆਂ ਹਨ। ਇਨਸਾਨੀਅਤ ਦਾ ਦਮ ਭਰਨ ਵਾਲੇ ਹਰ ਧਰਮ ਨੇ ਮਨੁੱਖਤਾ ਨੂੰ ਅੱਗੋਂ ਹਜ਼ਾਰਾਂ ਛੋਟੇ ਛੋਟੇ ਗਰੁੱਪਾਂ ਵਿੱਚ ਵੰਡਿਆ ਹੋਇਆ ਹੈ।

ਸਾਡੇ ਸਮਾਜ ਉੱਪਰ ਧਾਰਮਿਕ ਆਸਥਾ ਦੀ ਪਕੜ ਬਹੁਤ ਮਜਬੂਤ ਹੈ। ਧਾਰਮਿਕ ਰਸਮਾਂ ਅਤੇ ਸਮਾਗਮ ਆਦਿ ਸਾਡੀ ਰੋਜ-ਮਰ੍ਹਾ ਦੀ ਜ਼ਿੰਦਗੀ ਦਾ ਅਟੁੱਟ ਹਿੱਸਾ ਬਣ ਚੁੱਕੇ ਹਨ। ਇਸ ਤਰਾਂ ਕਿਰਤ ਸ਼ਕਤੀ ਦਾ ਵੱਡਾ ਹਿੱਸਾ ਧਾਰਮਿਕ ਰਸਮਾਂ 'ਚ ਰੁੱਝਿਆ ਹੋਇਆ ਹੈ। ਇਸ ਤੋਂ ਬਿਨਾ ਸਮਾਜ ਦਾ ਇਕ ਵਰਗ ਉਹ ਵੀ ਹੈ ਜੋ ਤਰਕ ਤੇ ਦਲੀਲ ਨਾਲ ਸੋਚਦਾ ਹੈ। ਇਨ੍ਹਾਂ ਅਨੁਸਾਰ 'ਕੰਮ ਹੀ ਪੂਜਾ ਹੈ, ਪਰ ਪੂਜਾ ਕੰਮ ਨਹੀਂ ਹੈ।'

ਇਸ ਤਰਾਂ ਸਮਾਜ ਨੂੰ ਸੋਚਣ ਵਿਧੀ ਜਾਂ ਦ੍ਰਿਸ਼ਟੀਕੋਣ ਦੇ ਅਧਾਰ ਤੇ ਮੋਟੇ ਤੌਰ ਤੇ ਦੋ ਹਿੱਸਿਆਂ ਵਿੱਚ ਵੰਡਿਆ ਜਾ ਸਕਦਾ ਹੈ: ਵਿਗਿਆਨਕ ਅਤੇ ਗੈਰ ਵਿਗਿਆਨਕ। ਦੋਵੇਂ ਤਰਾਂ ਦੇ ਵਿਚਾਰ ਤੇ ਅਮਲ ਸਾਨੂੰ ਸਮਾਜ ਵਿੱਚ ਦੇਖਣ ਨੂੰ ਮਿਲਦੇ ਹਨ। ਵਿਗਿਆਨ ਤੇ ਤਰਕ ਦਾ ਹੱਥ ਇਸ ਗੱਲੋਂ ਉੱਪਰ ਹੈ ਕਿ ਲੋਕਾਂ ਦੀ ਬਹੁ-ਗਿਣਤੀ ਕਦੇ ਇਹ ਨਹੀਂ ਕਹਿੰਦੀ ਕਿ ਉਹ ਤਰਕ ਜਾਂ ਵਿਗਿਆਨਕ ਢੰਗ ਨਾਲ ਨਹੀਂ ਸੋਚਦੇ। ਅਕਸਰ ਲੋਕ ਇਹ ਕਹਿੰਦੇ ਹਨ ਕਿ ਉਨਾਂ ਦੀ ਸੋਚ ਤਰਕਪੂਰਨ ਤੇ ਵਿਗਿਆਨਕ ਹੈ। ਇਹ ਗੱਲ ਅਲੱਗ ਹੈ ਕਿ ਉਹ ਕਿਸੇ ਗੱਲ ਨੂੰ ਵਿਗਿਆਨਕ ਕਿਵੇਂ ਕਹਿੰਦੇ ਹਨ। ਇੱਥੇ ਇਕ ਸੁਆਲ ਇਹ ਉਠਦਾ ਹੈ ਕਿ ਇਹ ਕਿਵੇਂ ਕਿਹਾ ਜਾਵੇ ਕਿ ਕਿਸੇ ਬੰਦੇ ਦੀ ਸੋਚ ਵਿਗਿਆਨਕ ਹੈ ਜਾਂ ਨਹੀਂ ? ਉਹ ਕਿਹੜੀ ਕਸੌਟੀ ਹੈ ਜਿਸ ਤੇ ਕਿਸੇ ਗੱਲ ਦੇ ਤਰਕਪੂਰਨ ਹੋਣ ਦੀ ਪਰਖ ਹੋ ਸਕੇ?

ਇੱਕ ਤਾਂ ਕੋਈ ਵੀ ਗੱਲ ਇਸ ਲਈ ਤਰਕਪੂਰਣ ਜਾਂ ਸੱਚੀ ਨਹੀਂ ਮੰਨੀ ਜਾ ਸਕਦੀ ਕਿਉਂਕਿ ਇਹ ਗੱਲ ਕਿਸੇ ਧਰਮ ਗ੍ਰੰਥ ਵਿੱਚ ਲਿਖੀ ਗਈ ਹੈ ਜਾਂ ਕਿਸੇ 'ਮਹਾਂਪੁਰਸ਼' ਦੀ ਕਹੀ ਹੋਈ ਹੈ ਜਾਂ ਬਹੁਗਿਣਤੀ ਇਸ ਤਰਾਂ ਹੀ ਸੋਚਦੀ ਹੈ। ਦੂਜਾ ਕਿਸੇ ਗੱਲ ਦਾ ਤਰਕਪੂਰਣ ਹੋਣਾ ਸਿੱਧ ਹੋਣ ਲਈ ਕੁਝ ਸੁਆਲਾਂ ਦੇ ਸਨਮੁਖ ਹੋਣਾ ਜ਼ਰੂਰੀ ਹੈ। ਪਹਿਲਾ ਸੁਆਲ ਕਿਸੇ ਘਟਨਾ ਦੇ ਵਾਪਰਣ ਨੂੰ ਨਿਸ਼ਚਿਤ ਕਰਦਾ ਹੋਵੇ।

**ਕੀ ਘਟਨਾ ਵਾਪਰੀ ਹੈ ?**

ਅਕਸਰ ਦੇਖਿਆ ਗਿਆ ਹੈ ਕਿ ਕਈ ਵਾਰ ਕੋਈ ਘਟਨਾ ਵਾਪਰੀ ਹੀ ਨਹੀਂ ਹੁੰਦੀ, ਸਿਰਫ ਅਫਵਾਹ ਹੀ ਹੁੰਦੀ ਹੈ। ਜਿਵੇਂ ਬਾਂਦਰ-ਨੁਮਾ ਮਨੁੱਖ ਦੀ ਦਹਿਸ਼ਤ ਅਤੇ ਮੋਬਾਈਲ ਤੇ ਕਿਸੇ ਰੂਹ ਦੇ ਫੋਨ ਦਾ ਆਉਣਾ।

**ਅਗਲਾ ਸੁਆਲ ਹੈ ਘਟਨਾ ਕੀ ਵਾਪਰੀ ਹੈ?**

ਇਹ ਅਕਸਰ ਹੀ ਹੁੰਦਾ ਹੈ ਕਿ ਨਜ਼ਰ ਕੁੱਝ ਹੋਰ ਆ ਰਿਹਾ ਹੁੰਦਾ ਹੈ, ਅਸਲੀਅਤ ਕੁੱਝ ਹੋਰ ਹੀ ਹੁੰਦੀ ਹੈ। ਜਿਵੇਂ ਕਈ ਸਾਲ ਪਹਿਲਾਂ ਗਣੇਸ਼ ਦੀ ਮੂਰਤੀ ਦੇ ਦੁੱਧ 'ਪੀਣ' ਦੀ ਘਟਨਾ। ਮੂਰਤੀ ਦੇ ਮੂੰਹ ਨੂੰ ਲੱਗਿਆ ਦੁੱਧ ਦਾ ਚਮਚ ਇਸ ਤਰੀਕੇ ਨਾਲ ਖਾਲੀ ਹੁੰਦਾ ਕਿ ਮਨ ਵਿਚਲੀ ਸ਼ਰਧਾ ਅੱਖਾਂ ਲਈ ਦੁੱਧ ਪੀਣ ਦਾ ਭਰਮ ਸਿਰਜ ਦਿੰਦੀ। ਸ਼ਰਧਾ ਦੀ ਪੱਟੀ ਉਤਾਰ ਕੇ ਦੇਖਿਆਂ ਸਪੱਸ਼ਟ ਹੋ ਗਿਆ ਕਿ ਘਟਨਾ ਮੂਰਤੀ ਦੇ ਦੁੱਧ ਪੀਣ ਦੀ ਨਹੀਂ ਸਗੋਂ ਦੁੱਧ ਡੁੱਲ੍ਹਣ ਦੀ ਹੈ।

ਅਗਲਾ ਸੁਆਲ ਹੈ ਘਟਨਾ ਕਿਉਂ ਵਾਪਰੀ ਹੈ। ਮਿਸਾਲ ਦੇ ਤੌਰ ਤੇ ਕਈ ਘਰਾਂ ਵਿੱਚ ਕੱਪੜਿਆਂ ਨੂੰ ਅੱਗ ਲੱਗਣ ਜਾਂ ਇੱਟਾਂ ਰੋੜੇ ਵੱਜਣ ਦੀਆਂ ਘਟਨਾਵਾਂ ਹੁੰਦੀਆਂ ਹਨ। ਘਰ ਵਾਲਿਆਂ ਲਈ ਇਹ ਰਹੱਸਮਈ ਘਟਨਾਵਾਂ ਕਿਸੇ ਗੈਬੀ ਸ਼ਕਤੀ ਕਾਰਣ ਹੁੰਦੀਆਂ ਹਨ ਪਰ ਘਟਨਾਵਾਂ ਦੀ ਪੜਤਾਲ ਕਰਨ ਤੇ ਵਿਤਕਰੇ ਦਾ ਸ਼ਿਕਾਰ ਜਾਂ ਦੱਬੀਆਂ ਖਾਹਿਸ਼ਾਂ ਵਾਲਾ ਕੋਈ ਇਨਸਾਨ ਕਾਰਨ ਬਣ ਕੇ ਸਾਹਮਣੇ ਆ ਜਾਂਦਾ ਹੈ। ਗੈਬੀ ਸ਼ਕਤੀ ਵਿੱਚ ਵਿਸ਼ਵਾਸ਼ ਪੜਤਾਲ ਦੇ ਰਾਹ ਹੀ ਨਹੀਂ ਪੈਣ ਦਿੰਦਾ।

ਇਸ ਤਰਾਂ ਘਟਨਾਵਾਂ ਨਾਲ ਜੁੜੇ ਜਰੂਰੀ ਸੁਆਲਾਂ ਦੇ ਜ਼ਰੀਏ ਅਤੇ ਵਿਗਿਆਨ ਦੁਆਰਾ ਲੱਭੇ ਜਾ ਚੁੱਕੇ ਕੁਦਰਤੀ ਨਿਯਮਾਂ ਦੇ ਆਧਾਰ ਤੇ ਕੀਤੀ ਪੜਤਾਲ ਹੀ



ਸਚਾਈ ਤੱਕ ਪਹੁੰਚਣ ਦੀ ਵਿਗਿਆਨਕ ਵਿਧੀ ਹੈ। ਫਿਰ ਵੀ ਜੇਕਰ ਕੋਈ ਗੈਰ ਵਿਗਿਆਨਕ ਗੱਲਾਂ ਨੂੰ ਵਿਗਿਆਨਕ ਕਹਿ ਕੇ ਵਡਿਆਉਂਦਾ ਫਿਰੇ ਤਾਂ ਇਹ ਉਸੇ ਤਰ੍ਹਾਂ ਹੋਵੇਗਾ ਜਿਵੇਂ ਕੋਈ ਕੰਜੂਸ ਬੰਦਾ ਆਪਣੇ ਆਪ ਨੂੰ ਸੰਜਮੀ ਕਹਿੰਦਾ ਫਿਰੇ।

ਹੁਣ ਆਪਾਂ 22 ਜੁਲਾਈ 2009 ਨੂੰ ਲੱਗੇ ਪੂਰਨ ਸੂਰਜ ਗ੍ਰਹਿਣ ਦੀ ਮਿਸਾਲ ਲੈਂਦੇ ਹਾਂ। ਸੂਰਜ ਗ੍ਰਹਿਣ ਤਾਂ ਇੱਕੋ ਸੀ ਪਰ ਲੋਕਾਂ ਦਾ ਵਿਹਾਰ ਅਲੱਗ-ਅਲੱਗ ਸੀ। ਇਕ ਵਰਗ ਨੇ ਉਸ ਦਿਨ ਪਵਿੱਤਰ ਇਸ਼ਨਾਨ ਕੀਤਾ, ਖਾਣਾ ਬਣਾਉਣ ਤੇ ਖਾਣ ਦਾ ਸਮਾਂ ਬਦਲ ਲਿਆ, ਬਾਹਰ ਨਿਕਲਣ ਤੋਂ ਪ੍ਰਹੇਜ਼ ਕੀਤਾ, ਘਰ ਵਿਚ ਵਿਸ਼ੇਸ਼ ਪੂਜਾ ਪਾਠ ਕੀਤਾ। ਦੂਜੇ ਉਹ ਸਨ ਜਿਨਾਂ ਸੁਰੱਖਿਅਤ ਤਰੀਕੇ ਨਾਲ ਸੂਰਜ ਗ੍ਰਹਿਣ ਤੱਕਿਆ, ਟੀ.ਵੀ. ਤੇ ਸਿੱਧੇ ਪ੍ਰਸਾਰਣ ਨੂੰ ਮਾਣਿਆ ਪਰ ਉਨਾਂ ਦਾ ਖਾਣ ਪੀਣ ਤੇ ਜ਼ਿੰਦਗੀ ਦਾ ਪ੍ਰਵਾਹ ਆਮ ਵਾਂਗ ਹੀ ਰਿਹਾ। ਇਹ ਦੋ ਤਰ੍ਹਾਂ ਦੇ ਟਕਰਾਵੇਂ ਵਿਹਾਰ ਦੋ ਤਰਾਂ ਦੀ ਵਿਰੋਧੀ ਸੋਚ ਦਾ ਸਿੱਟਾ ਹਨ ਕਿਉਂਕਿ ਹਰ ਬੰਦੇ ਦਾ ਕਰਮ ਉਸ ਦੀ ਸੋਚ ਤੇ ਨਿਰਭਰ ਕਰਦਾ ਹੈ। ਇਸ ਲਈ ਅਸੀਂ ਕਹਿ ਸਕਦੇ ਹਾਂ ਸਾਡੀਆਂ ਕਿਰਿਆਵਾਂ ਨੂੰ ਮੋਟੇ ਤੌਰ ਤੇ ਦੋ ਤਰ੍ਹਾਂ ਦਾ ਨਜ਼ਰੀਆ ਸੰਚਾਲਿਤ ਕਰਦਾ ਹੈ।

ਸੂਰਜ ਗ੍ਰਹਿਣ ਸਮੇਂ ਪੂਜਾ-ਪਾਠ ਆਦਿ ਕਰਨ ਵਾਲੇ ਲੋਕਾਂ ਦਾ ਮੰਨਣਾ ਹੈ ਕਿ ਇਸ ਸਮੇਂ ਸੂਰਜ 'ਚੋਂ ਖਾਸ ਤਰਾਂ ਦੀਆਂ ਕਿਰਨਾਂ ਨਿਕਲਦੀਆਂ ਹਨ ਜੋ ਸਿਹਤ ਉਪਰ ਬੁਰਾ ਪ੍ਰਭਾਵ ਪਾਉਂਦੀਆਂ ਹਨ, ਖਾਣ ਪੀਣ ਵਾਲੀਆਂ ਵਸਤਾਂ ਨੂੰ ਦੂਸ਼ਿਤ ਕਰ ਦਿੰਦੀਆਂ ਹਨ ਅਤੇ ਅਜਿਹੇ ਪ੍ਰਭਾਵਾਂ ਤੋਂ ਮੁਕਤ ਹੋਣ ਲਈ ਉਹ ਇਸ਼ਨਾਨ ਕਰਦੇ ਹਨ ਅਤੇ ਭੋਜਨ ਦਾ ਸਮਾਂ ਤਬਦੀਲ ਕਰ ਲੈਂਦੇ ਹਨ। ਵਿਗਿਆਨਕ ਤੱਥ ਇਹ ਹੈ ਕਿ ਚੰਦਰਮਾ ਦੇ ਧਰਤੀ ਅਤੇ ਸੂਰਜ ਦੇ ਵਿਚਕਾਰ ਆ ਜਾਣ ਨਾਲ ਸੂਰਜ ਵਿੱਚੋਂ ਖਾਸ ਕਿਸਮ ਦੀਆਂ ਕਿਰਨਾਂ ਨਿਕਲਣਾ ਸ਼ੁਰੂ ਨਹੀਂ ਕਰ ਦਿੰਦੀਆਂ। ਅਸਲ ਵਿੱਚ ਕੁੱਝ ਲੋਕ ਵਿਗਿਆਨਕ ਤੱਥਾਂ ਬਾਰੇ ਜਾਣਦਿਆਂ ਹੋਇਆਂ ਜਾਂ ਨਾਂ ਜਾਣਦਿਆਂ ਹੋਇਆਂ ਵੀ ਆਪਣੀਆਂ ਰਸਮਾਂ ਚ ਰੁੱਝੇ ਰਹਿੰਦੇ ਹਨ। ਇਸ ਤਰਾਂ ਅਗਲਾ ਸੁਆਲ ਹੋਰ ਵੀ ਮਹੱਤਵ ਪੂਰਣ ਬਣ ਜਾਂਦਾ ਹੈ ਕਿ ਲੋਕ ਵਿਗਿਆਨਕ ਤੱਥਾਂ ਬਾਰੇ ਜਾਣਦੇ ਹੋਏ ਵੀ ਤਰਕਹੀਣ ਤੇ ਗੈਰ ਵਿਗਿਆਨਕ ਵਿਹਾਰ ਕਿਉਂ ਕਰਦੇ ਹਨ ?

ਕਿਸੇ ਬੰਦੇ ਨੂੰ ਵਿਗਿਆਨਕ ਸੋਚ ਦਾ ਧਾਰਨੀ ਬਣਾਉਣ ਲਈ ਕੀ ਉਸ ਦਾ ਵਿਗਿਆਨਕ ਜਾਣਕਾਰੀ ਪ੍ਰਾਪਤ ਕਰ ਲੈਣਾ ਕਾਫੀ ਹੈ? ਕੀ ਜਾਣਕਾਰੀ ਜਾਂ ਸੂਚਨਾਂ ਵਿਚ ਤਾਕਤ ਹੈ ਕਿ ਉਹ ਕਿਸੇ ਬੰਦੇ ਨੂੰ ਤਰਕ ਨਾਲ ਸੋਚਣ ਲਾ ਦੇਵੇ ?

ਅਜਿਹਾ ਲਗਦਾ ਨਹੀਂ। ਜਿਵੇਂ ਨਸ਼ੇ ਸਿਰਫ ਉਹ ਲੋਕ ਹੀ ਨਹੀਂ ਕਰਦੇ ਜਿਨਾਂ ਨੂੰ ਨਸ਼ਿਆਂ ਦੇ ਸਰੀਰ ਉਪਰ ਮਾੜੇ ਅਸਰਾਂ ਦੀ ਜਾਣਕਾਰੀ ਨਹੀਂ, ਸਗੋਂ ਨਸ਼ੇ ਤਾਂ ਡਾਕਟਰ ਵੀ ਕਰਦੇ ਹਨ। ਉਸੇ ਤਰ੍ਹਾਂ ਅੰਧ-ਵਿਸ਼ਵਾਸ਼ੀ ਸਿਰਫ ਅਨਪੜ੍ਹ ਲੋਕ ਹੀ ਨਹੀਂ, ਸਗੋਂ 'ਪੜ੍ਹੇ-ਲਿਖੇ' ਲੋਕ ਵੀ ਅੰਧ ਵਿਸ਼ਵਾਸ਼ੀ ਦੇਖੇ ਜਾਂਦੇ ਹਨ। ਜਿਵੇਂ ਸੂਰਜ ਗ੍ਰਹਿਣ ਲੱਗਣ ਬਾਰੇ ਪੂਰੀ ਜਾਣਕਾਰੀ ਸਕੂਲ ਸਮੇਂ ਹੀ ਮਿਲ ਜਾਂਦੀ ਹੈ ਪਰ ਫਿਰ ਵੀ ਲੋਕ ਸੂਰਜ ਗ੍ਰਹਿਣ ਸਮੇਂ ਅੰਧਵਿਸ਼ਵਾਸ਼ੀ ਵਿਹਾਰ ਕਰਦੇ ਹਨ। ਦਰਅਸਲ ਵਿਗਿਆਨਕ ਜਾਣਕਾਰੀ ਹਾਸਲ ਕਰਨ ਤੇ ਵਿਗਿਆਨਕ ਦ੍ਰਿਸ਼ਟੀਕੋਣ ਹੋਣ 'ਚ ਫਰਕ ਹੁੰਦਾ ਹੈ। ਆਖਰ ਉਹ ਕਿਹੜੇ ਕਾਰਣ ਹਨ ਜੋ ਬੰਦੇ ਦੇ ਵਿਚਾਰਾਂ ਨੂੰ ਤੈਅ ਕਰਦੇ ਹਨ। ਅਨੇਕਾਂ ਕਾਰਨਾਂ ਵਿੱਚੋਂ ਕੁਝ ਕੁ ਇਸ ਤਰਾਂ ਹਨ:

**ਵਿਰਾਸਤ ਅਤੇ ਨਾਬਰੀ**

ਮਾਂ ਬਾਪ ਬੱਚਿਆਂ ਲਈ ਸਿਰਫ ਜਾਇਦਾਦ ਦੀ ਵਿਰਾਸਤ ਹੀ ਨਹੀਂ ਛੱਡ ਕੇ ਜਾਂਦੇ ਸਗੋਂ ਆਪਣੇ ਵਿਚਾਰ ਵੀ ਦੇ ਜਾਂਦੇ ਹਨ। ਪਿਛਲੀਆਂ ਪੀੜ੍ਹੀਆਂ ਸਮੇਂ ਵਿਗਿਆਨਕ ਤਰੱਕੀ ਤੇ ਗਿਆਨ ਦਾ ਪੱਧਰ ਨੀਵਾਂ ਹੁੰਦਾ ਰਿਹਾ ਹੈ। ਇਸ ਤਰ੍ਹਾਂ ਪਿਛਲੀ ਪੀੜ੍ਹੀ ਦੇ ਘੱਟ ਗਿਆਨ ਦੇ ਆਧਾਰ ਤੇ ਬਣੇ ਵਿਚਾਰ ਅਗਲੀ ਪੀੜ੍ਹੀ ਤੱਕ ਪਹੁੰਚ ਜਾਂਦੇ ਹਨ। ਅਗਲੀ ਪੀੜ੍ਹੀ ਦਾ ਫ਼ਰਜ਼ ਹੁੰਦਾ ਹੈ ਕਿ ਉਹ ਪ੍ਰਾਪਤ ਵਿਰਾਸਤ ਨੂੰ ਆਪਣੇ ਗਿਆਨ ਦੇ ਆਧਾਰ ਤੇ ਸਵੀਕਾਰ ਕਰੇ ਅਤੇ ਨਵੇਂ ਗਿਆਨ ਦੀ ਕਸੌਟੀ ਤੇ ਪੂਰੇ ਨਾ ਉੱਤਰਨ ਵਾਲੇ ਵਿਚਾਰਾਂ ਨੂੰ ਰੱਦ ਕਰੇ ਪਰ ਅਜਿਹਾ ਨਹੀਂ ਹੁੰਦਾ। ਹੁੰਦਾ ਇਹ ਹੈ ਕਿ ਨਵੇਂ ਜ਼ਮਾਨੇ ਦੀਆਂ ਵਸਤੂਆਂ ਅਪਣਾਉਣ ਪ੍ਰਤੀ ਕਿਸੇ ਪੀੜ੍ਹੀ ਨੂੰ ਵੀ ਉਜ਼ਰ ਨਹੀਂ ਹੁੰਦਾ ਸਗੋਂ ਆਪਣੇ ਆਪ ਨੂੰ ਆਧੁਨਿਕ ਸਾਬਤ ਕਰਨ ਲਈ ਨਵੀਂ ਗੱਡੀ, ਨਵਾਂ ਮੋਬਾਈਲ, ਗੱਲ ਕੀ ਹਰ ਆਧੁਨਿਕ ਵਸਤ ਅਪਨਾ ਲਈ ਜਾਵੇ ਪਰ ਪੁਰਾਣੇ ਵਿਚਾਰਾਂ ਅਤੇ ਰੀਤੀ ਰਿਵਾਜਾਂ ਦੀ ਥਾਂ ਜਦੋਂ ਕੋਈ ਨਵੀਂ ਗੱਲ ਕੀਤੀ ਜਾਵੇ ਤਾਂ ਮਾਂ ਬਾਪ ਅੜ ਖਲੋਂਦੇ ਹਨ। 'ਚਾਰ ਅੱਖਰ ਕੀ ਪੜ ਗਿਐ ਸਾਨੂੰ ਤਾਂ ਸਮਝਦਾ ਹੀ ਕੁਝ ਨੀਂ' ਜਾਂ 'ਤੂੰ ਸਾਨੂੰ ਜੰਮਿਐ ਕਿ ਅਸੀਂ ਤੈਨੂੰ ਜੰਮਿਐਂ' ਅਜਿਹੇ ਮਿਹਣੇ ਅਗਲੀ ਪੀੜ੍ਹੀ ਨੂੰ ਪਿਛਲੇ ਰੀਤੀ ਰਿਵਾਜਾਂ ਨੂੰ ਬਿਨਾਂ ਉਜ਼ਰ ਨਿਭਾਏ ਜਾਣ ਲਈ ਮਜਬੂਰ ਕਰ ਦਿੰਦੇ ਹਨ। ਆਖਰ ਅਜਿਹਾ ਕਿਉਂ ਹੁੰਦਾ ਹੈ ? ਦਰਅਸਲ ਪੁਰਾਣੀ ਪੀੜ੍ਹੀ ਸਾਡੇ ਵਿਚ ਰਸਮਾਂ ਰਾਹੀਂ ਜਿਉਂਦੀ ਹੈ। ਇਹ ਉਹਨਾਂ ਦੀ ਪਛਾਣ ਦਾ ਸੁਆਲ ਹੈ। 'ਸਾਡੇ ਘਰਾਂ ਵਿਚ ਏਵੇਂ ਹੁੰਦਾ

ਆਇਆ ਹੈ' ਕਹਿਕੇ ਆਪਣਾ ਦਬਦਬਾ ਬਣਾਈ ਰਖਣ ਦਾ ਯਤਨ ਕਰਦੇ ਹਨ।

ਏਸ ਤਰਾਂ ਪੁਰਾਣੇ ਸੰਸਕਾਰ ਸਮਾਜ ਦੀ ਤੋਰ ਵਿਚ ਆਪਣਾ ਡਾਹਿਆ ਡਾਹ ਕੇ ਰਖਦੇ ਹਨ। ਜਿਓਂ ਹੀ ਸਮਾਜ ਆਪਣੀ ਤੋਰ ਤਿੱਖੀ ਕਰਦਾ ਹੈ, ਸੰਸਕਾਰਾਂ ਦਾ ਡਾਹਾ ਉਸਦੇ ਗੋਡੇ ਸੇਕ ਦਿੰਦਾ ਹੈ ਪਰ ਆਖਰ ਪ੍ਰੰਪਰਾਵਾਂ ਜਾਰੀ ਰੱਖਣ ਦੀ ਹੀ ਨਹੀਂ ਤੋੜਣ ਦੀ ਵੀ ਵਿਰਾਸਤ ਹੁੰਦੀ ਹੈ। ਇਸ ਤਰਾਂ ਵਿਚਾਰਾਂ ਦੇ ਵਿਕਾਸ ਦਾ ਇਹ ਸਿਲਸਿਲਾ ਚਲਦਾ ਰਹਿੰਦਾ ਹੈ।

**ਬੌਧਿਕ ਜੜ੍ਹਤਾ:**

ਜੜ੍ਹਤਾ ਤੋਂ ਭਾਵ ਹੈ ਹਾਸਲ ਹਾਲਤਾਂ ਨਾਲ ਸੁਭਾਵਿਕ ਹੀ ਜੁੜ ਜਾਣਾ, ਜਾਂ ਤਬਦੀਲੀ ਦਾ ਸੁਭਾਵਿਕ ਵਿਰੋਧ। ਆਪਣੇ ਹੱਥੀਂ ਕਿਸੇ ਚੀਜ਼ ਦੀ ਥਾਂ ਬਦਲੀ ਹੁੰਦੀ ਹੈ ਪਰ ਸਾਡਾ ਹੱਥ ਕਈ ਦਿਨਾਂ ਤੱਕ ਪੁਰਾਣੀ ਥਾਂ ਵੱਲ ਵਾਰ ਵਾਰ ਜਾਂਦਾ ਹੈ। ਜੇ ਕੋਈ ਗੱਲ ਕੁੱਝ ਦਿਨਾਂ ਵਿੱਚ ਹੀ ਆਦਤ ਬਣ ਜਾਂਦੀ ਹੈ ਤਾਂ ਪੀੜ੍ਹੀਆਂ ਤੋਂ ਚੱਲੀਆਂ ਆ ਰਹੀਆਂ ਅੰਧਵਿਸ਼ਵਾਸ਼ੀ ਮਾਨਤਾਵਾਂ ਦਿਮਾਗ ਵਿੱਚ ਪੱਕੀ ਠਾਹਰ ਕਿਉਂ ਨਹੀਂ ਬਣਾ ਲੈਣਗੀਆਂ। ਇਸ ਦਾ ਅੰਦਾਜ਼ਾ ਲਾਉਣਾ ਔਖਾ ਨਹੀਂ। ਕਿਸੇ ਰਿਸ਼ਤੇਦਾਰ ਦੋਸਤ-ਮਿੱਤਰ ਦੇ ਘਰ ਰੱਖੇ ਪਾਠ ਤੇ ਜਾਣਾ ਸਾਡੇ ਸਮਾਜਿਕ ਜੀਵਨ ਦਾ ਇੱਕ ਹਿੱਸਾ ਹੈ। ਧਾਰਮਿਕ ਵਿਚਾਰਾਂ ਦਾ ਪਾਸਾਰ ਸਮਾਜਿਕ ਰਿਸ਼ਤੇ ਨਿਭਾਉਂਦਿਆਂ ਹੀ ਹੋਈ ਜਾ ਰਿਹਾ ਹੈ ਬਿਨਾਂ ਉਚੇਚੇ ਯਤਨਾਂ ਦੇ ਪਰ ਵਿਗਿਆਨਕ ਵਿਚਾਰਾਂ ਨੂੰ ਅਪਨਾਉਣ ਲਈ ਸੁਚੇਤ ਯਤਨ ਕਰਨੇ ਪੈਂਦੇ ਹਨ।

ਇਹ ਵੀ ਬੌਧਿਕ ਜੜ੍ਹਤਾ ਕਾਰਣ ਹੀ ਹੁੰਦਾ ਹੈ ਕਿ ਕੋਈ ਬੰਦਾ ਕਿਸੇ ਇਕ ਵਿਚਾਰ ਦੇ ਪੱਖ ਵਿੱਚ ਖੜ੍ਹ ਜਾਂਦਾ ਹੈ / ਫਿਰ ਉਸ ਵਿਚਾਰ ਦੇ ਉਲਟ ਗੱਲ ਸੁਨਣੀ/ਪੜ੍ਹਣੀ ਮਨ ਨੂੰ ਬੇਚੈਨ ਕਰ ਦਿੰਦੀ ਹੈ। ਇਸੇ ਤਰਾਂ ਆਪਣੇ ਪੱਖ ਵਿੱਚ ਗੱਲ ਮਨ ਨੂੰ ਬੜ੍ਹਾ ਸਕੂਨ ਦਿੰਦੀ ਹੈ। ਇਸ ਤਰਾਂ ਵਿਚਾਰ, ਪ੍ਰਤੀ-ਵਿਚਾਰ ਦਾ ਇਹ ਸਿਲਸਿਲਾ ਇੱਕ ਅਮੁੱਕ ਵਿਵਾਦ ਦੇ ਰੂਪ ਵਿੱਚ ਚਲਦਾ ਰਹਿੰਦਾ ਹੈ। ਜਿਵੇਂ ਦੋ ਟੀਮਾਂ ਵਿਚਕਾਰ ਮੈਚ ਸਮੇਂ ਤੁਸੀਂ ਆਪਣੇ ਪਿੰਡ, ਪ੍ਰਾਂਤ, ਦੇਸ਼ ਜਾਂ ਕਿਸੇ ਹੋਰ ਆਧਾਰ ਤੇ ਇੱਕ ਟੀਮ ਨਾਲ ਖੜ੍ਹ ਜਾਂਦੇ ਹੋ, ਅਤੇ ਫਿਰ ਤੁਸੀਂ ਮੈਚ ਦੇ ਨਿਰਪੱਖ ਦਰਸ਼ਕ ਨਹੀਂ ਰਹਿੰਦੇ। ਮੈਚ ਦੇਖਦਿਆਂ ਤੁਹਾਡੇ ਸਰੀਰ ਦਾ ਪੂਰਾ ਤਾਣ ਆਪਣੇ ਪੱਖ ਦੀ ਟੀਮ ਨੂੰ ਜਿਤਾਉਣ ਲਈ ਲੱਗਿਆ ਰਹਿੰਦਾ ਹੈ। ਬੌਧਿਕ ਕੱਟੜਤਾ ਬੌਧਿਕ ਜੜ੍ਹਤਾ ਦਾ ਹੋਰ ਵਿਗੜਿਆ ਰੂਪ ਹੈ। ਇਹ ਦੂਜੇ ਦੇ ਵਿਚਾਰਾਂ ਪ੍ਰਤੀ ਅਸਹਿਣਸ਼ੀਲ ਹੋ ਜਾਣ ਤੱਕ ਲੈ ਜਾਂਦੀ ਹੈ। ਇੱਥੋਂ ਫਤਵਿਆ ਦੀ ਸ਼ੁਰੂਆਤ ਹੁੰਦੀ ਹੈ। ਤਸਲੀਮਾ ਨਸਰੀਨ ਨੂੰ ਦੇਸ਼ ਨਿਕਾਲਾ ਮਿਲਦਾ ਹੈ, 'ਪਾਸ਼' ਵਰਗਿਆਂ ਦੇ ਕਤਲ ਹੁੰਦੇ ਹਨ।

**ਭੇਡ ਚਾਲ**

ਆਲੇ ਦੁਆਲੇ ਨਜ਼ਰ ਮਾਰੀਏ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਅੰਧਵਿਸ਼ਵਾਸ਼ੀ ਤੇ ਧਾਰਮਿਕ ਲੋਕਾਂ ਦੀ ਗਿਣਤੀ ਦੇ ਮੁਕਾਬਲੇ ਵਿਚਾਰਸ਼ੀਲ ਲੋਕਾਂ ਦੀ ਗਿਣਤੀ ਆਟੇ ਵਿਚ ਲੂਣ ਦੇ ਬਰਾਬਰ ਹੀ ਹੈ। ਧਾਰਮਿਕ ਸਥਾਨਾਂ ਅਤੇ ਡੇਰਿਆਂ ਤੇ ਜੁੜਦੀਆਂ ਭੀੜਾਂ ਦੇ ਮੁਕਾਬਲੇ ਗਿਆਨ ਵਿਗਿਆਨ ਨਾਲ ਸਬੰਧਤ ਪ੍ਰੋਗਰਾਮਾਂ ਤੇ ਜੁੜੇ ਲੋਕਾਂ ਦੀ ਗਿਣਤੀ ਨਿਗੂਣੀ ਹੁੰਦੀ ਹੈ। ਇਸੇ ਬਹੁ ਗਿਣਤੀ ਦੇ ਗਣਿਤ ਨੂੰ ਸਾਹਮਣੇ ਰੱਖ ਕੇ ਸਾਡੇ ਲੋਕਤੰਤਰ ਵਿਚ ਰਾਜਨੀਤਿਕ ਆਗੂ ਡੇਰਿਆਂ ਤੇ ਆਉਂਦੇ ਜਾਂਦੇ ਹਨ ਤੇ ਹਰ ਧਾਰਮਿਕ ਮੇਲੇ ਤੇ ਵਿਸ਼ੇਸ਼ ਕਾਨਫਰੰਸਾਂ ਹੁੰਦੀਆਂ ਹਨ।

ਅੰਧਵਿਸ਼ਵਾਸ਼ੀ ਜਨਤਾ ਦੇ ਹੜ੍ਹ ਵਿੱਚੋਂ ਕਿਸੇ ਨੂੰ ਸ਼ਰਧਾਲੂ ਸੰਗਤ ਨਜ਼ਰ ਆਉਂਦੀ ਹੈ ਤੇ ਕਿਸੇ ਨੂੰ ਵੋਟ ਬੈਂਕ। ਜਿੱਥੇ ਅੰਧਵਿਸ਼ਵਾਸ਼ਾਂ ਦੀ ਐਡੀ ਵੱਡੀ ਮੰਡੀ ਹੋਵੇ ਉੱਥੇ ਮਾਲ ਵੇਚਣ ਵਾਲਿਆਂ ਦੀ ਕਮੀ ਕਿਵੇਂ ਹੋ ਸਕਦੀ ਹੈ। ਇਸੇ ਲਈ ਨਿੱਤ ਨਵੇਂ ਸਾਧ, ਡੇਰੇਦਾਰ, ਕਥਾਵਾਚਕ ਪੈਦਾ ਹੋ ਰਹੇ ਹਨ। ਦੂਜੇ ਪਾਸੇ ਵਿਗਿਆਨਕ ਵਿਸ਼ਿਆਂ ਤੇ ਗੱਲ ਕਰਨਾ ਕੰਧਾਂ ਨੂੰ ਗੱਲਾਂ ਸੁਨਾਉਣ ਵਾਂਗ ਲਗਦਾ ਹੈ। ਤਰਕਸ਼ੀਲ ਸੋਚ ਰੱਖਣ ਵਾਲੇ ਬੰਦੇ ਨੂੰ ਬਹੁਤ ਸਮਾਜਕ ਤੇ ਪਰਿਵਾਰਕ ਦਬਾਅ ਝੱਲਣਾ ਪੈਂਦਾ ਹੈ। ਉਹ ਤਰਕਸ਼ੀਲ ਸੋਚ ਰੱਖਦਾ ਹੋਇਆ ਵੀ ਕਈ ਵਾਰ ਪਰਿਵਾਰਕ ਦਬਾਅ ਥੱਲੇ ਘਰ ਵਿਚ ਪੂਜਾ ਪਾਠ ਕਰਾਉਣ ਜਾਂ ਹੋਰ ਰੀਤੀ ਰਿਵਾਜ ਨਿਭਾਉਣ ਲਈ ਮਜ਼ਬੂਰ ਹੋ ਜਾਂਦਾ ਹੈ।

**ਔਖੀਆਂ ਤੇ ਅਨਿਸ਼ਚਿਤ ਜੀਵਨ ਹਾਲਤਾਂ :**

ਸਮਾਜ ਦੇ ਵੱਡੇ ਹਿੱਸੇ ਦੀ ਹਾਲਤ ਦੁੱਖਾਂ ਭਰੀ ਹੈ। ਹਰ ਪਾਸੇ ਆਪਾ-ਧਾਪੀ ਤੇ ਭੱਜ-ਦੌੜ ਪਈ ਹੈ। ਬਹੁ ਸੰਮਤੀ ਨੂੰ ਬੇਰੁਜ਼ਗਾਰੀ, ਬਿਮਾਰੀ, ਆਰਥਿਕ ਤੰਗੀ, ਕੰਮ ਕਾਰ ਵਿੱਚ ਘਾਟਾ, ਘਰੇਲੂ ਕਲੇਸ਼, ਨਸ਼ੇ, ਆਦਿ ਚੋਂ ਕਿਸੇ ਨਾ ਕਿਸੇ ਮੁਸੀਬਤ ਨੇ ਘੇਰਿਆ ਹੋਇਆ ਹੈ। ਡਾ. ਅਨੂਪ ਸਿੰਘ ਅਨੁਸਾਰ ਧਾਰਮਿਕ ਸਥਾਨਾਂ ਤੇ ਜੁੜਦੇ ਭਾਰੀ ਇਕੱਠ ਸਾਡੀ ਧਾਰਮਿਕਤਾ ਦੇ ਨਹੀਂ ਸਗੋਂ ਸਮਾਜ ਵਿੱਚ ਫੈਲੀ ਚਿੰਤਾ ਤੇ ਬੇਚੈਨੀ ਦਾ ਸੰਕੇਤ ਹਨ।

ਲਗਾਤਾਰ ਅਧਿਐਨ ਅਤੇ ਉਪਰੋਕਤ ਹਾਲਤਾਂ ਖਿਲਾਫ ਸੰਘਰਸ਼ ਨਾਲ ਹੀ ਤਰਕ ਨੂੰ ਸਾਣ ਤੇ ਲਾਇਆ ਜਾ ਸਕਦਾ ਹੈ। ❑❑

* 98555-30721





# ਖੇਤਾਂ 'ਚ ਹੁਣ ਮੌਤ ਉੱਗਦੀ ਹੈ



ਵਿਜੇ ਬੰਬੇਲੀ

ਮਾਲਵੇ ਦੀਆਂ ਕੈਂਸਰ ਪੱਟੀਆਂ ਤੋਂ ਬਾਅਦ ਹੁਣ ਚੌਂਕਾਂ ਦੇਣ ਵਾਲਾ ਤੱਥ ਇਹ ਸਾਹਮਣੇ ਆਇਆ ਹੈ ਕਿ ਦੋਆਬੇ ਦੀ ਧਰਤੀ ਨੂੰ ਵੀ ਕੈਂਸਰ ਹੋਣਾ ਸ਼ੁਰੂ ਹੋ ਗਿਆ ਹੈ। ਆਮ ਖਪਤਕਾਰਾਂ ਨੂੰ ਸ਼ਾਇਦ ਅਜੇ ਇਲਮ ਨਹੀਂ ਹੈ ਕਿ ਕੈਂਸਰ ਪੱਟੀਆਂ ਤੋਂ ਬਾਅਦ ਹੁਣ ਪੰਜਾਬ ਦੇ ਕੁਝ ਹਿੱਸਿਆਂ ਵਿੱਚ ਸੇਲੇਨੀਅਮ ਵਾਲੀ ਧਰਤੀ ਤੋਂ ਹੁੰਦੀ ਖੇਤੀ ਪੈਦਾਵਾਰ ਮਨੁੱਖਾਂ ਅਤੇ ਹੋਰ ਜੀਵਾਂ ਲਈ ਕਿੰਨੀ ਕੁ ਖ਼ਤਰਨਾਕ ਹੋ ਸਕਦੀ ਹੈ।

ਪੰਜਾਬ ਦੇ ਮਾਲਵਾ ਤੇ ਦੋਆਬਾ ਖੇਤਰਾਂ 'ਚ ਇਹ ਅਲਾਮਤ ਵਿਆਪਕ ਪੱਧਰ 'ਤੇ ਪਾਈ ਜਾ ਰਹੀ ਹੈ। ਦੋਆਬੇ ਦੇ ਨਵਾਂ ਸ਼ਹਿਰ ਤੇ ਹੁਸ਼ਿਆਰਪੁਰ ਜ਼ਿਲ੍ਹਿਆਂ 'ਚ ਤਾਂ ਖਾਸ ਤੌਰ 'ਤੇ ਕਿਹਾ ਜਾਣ ਲੱਗਾ ਹੈ ਕਿ ਇੱਥੋਂ ਦੀ ਧਰਤੀ ਨੂੰ ਕੈਂਸਰ ਹੋ ਗਿਆ ਹੈ। ਇੱਕ ਪਾਸੇ ਤਾਂ ਫਲਾਂ ਸਬਜ਼ੀਆਂ ਦਾ ਆਕਾਰ ਵਧਾਉਣ ਅਤੇ ਛੇਤੀ ਪੈਦਾਵਾਰ ਲੈਣ ਲਈ ਉਹਨਾਂ ਨੂੰ ਔਕਸੀਟੋਸਨ ਦੇ ਟੀਕੇ ਲਾਏ ਜਾਂਦੇ ਹਨ, ਦੂਜੇ ਪਾਸੇ ਕੈਂਸਰ ਵਾਲੀ ਧਰਤੀ ਤੇ ਹੁੰਦੀ ਪੈਦਾਵਾਰ ਹੋਰ ਕਹਿਰ ਢਾਹ ਰਹੀ ਹੈ। ਖੇਤੀ ਮਾਹਿਰਾਂ ਨੇ ਮੰਨਿਆ ਹੈ ਕਿ ਸਿੰਚਾਈ ਲਈ ਵਰਤਿਆ ਜਾਂਦਾ ਜ਼ਹਿਰੀਲਾ ਪਾਣੀ ਬੂਟਿਆਂ ਦੀਆਂ ਜੜ੍ਹਾਂ 'ਚ ਜ਼ਹਿਰੀਲੇ ਤੱਤ ਪਹੁੰਚਾਉਂਦਾ ਹੈ। ਆਰਸੈਨਿਕ (ਸੰਖੀਆ) ਤੇ ਹੋਰ ਰਸਾਇਣਾਂ ਦੀ ਹੋਂਦ ਵਾਲੇ ਪਾਣੀ ਨਾਲ ਸਿੰਜੀ ਧਰਤੀ ਤੋਂ ਪੈਦਾ ਹੋਏ ਫਲਾਂ ਸਬਜ਼ੀਆਂ 'ਚ ਜ਼ਹਿਰ ਵਿਗਿਆਨਕ ਤੌਰ 'ਤੇ ਸਿੱਧ ਹੋ ਚੁੱਕੀ ਹੈ।

**ਨਮੂਨੇ :-** ਮਹਾਰਾਸ਼ਟਰ, ਹਰਿਆਣਾ, ਪੰਜਾਬ, ਯੂ.ਪੀ, ਬਿਹਾਰ, ਉੜੀਸਾ, ਗੁਜਰਾਤ ਤੇ ਆਸਾਮ ਸਮੇਤ ਕੁਝ ਹੋਰ ਸੂਬਿਆਂ ਦੇ ਫਲਾਂ ਦੇ 2062 ਨਮੂਨਿਆਂ ਨੂੰ ਜਾਂਚਿਆ ਗਿਆ ਤਾਂ ਇਹਨਾ 'ਚ 2.1 ਫ਼ੀਸਦੀ ਕੀਟਨਾਸ਼ਕ ਤੇ ਜ਼ਹਿਰੀਲੇ ਤੱਤ ਮਿਲੇ। ਮਹਾਰਾਸ਼ਟਰ ਤੇ ਹਰਿਆਣੇ 'ਚ 26 ਤੋਂ 29 ਫ਼ੀਸਦੀ, ਪੰਜਾਬ, ਬਿਹਾਰ, ਉਡੀਸਾ ਤੇ ਆਸਾਮ ਵਿੱਚ 20 ਤੋਂ 24 ਫ਼ੀਸਦੀ ਐਫਾਲਾਟਾਕਿਸਨ ਲਿਆ।

ਪ੍ਰੀਵੈਂਸ਼ਨ ਆਫ਼ ਫੂਡ ਅਡਲਟਰੇਸ਼ਨ (ਪੀ.ਐਫ.ਏ) ਨੇ ਪਿਛਲੇ ਦਿਨੀਂ ਮੁਲਕ ਭਰ 'ਚ ਪਿੰਡਾਂ ਤੇ ਸ਼ਹਿਰਾਂ ਦੇ ਦੁਧਾਰੂ ਪਸ਼ੂਆਂ ਦੇ ਦੁੱਧ ਦੇ 2205 ਨਮੂਨਿਆਂ ਦੀ ਜਾਂਚ ਕੀਤੀ ਤਾਂ 85 ਫ਼ੀਸਦੀ 'ਚ ਡੀ.ਡੀ.ਟੀ. ਅਤੇ ਬੀ.ਐੱਚ.ਸੀ ਵਰਗੀਆਂ ਜ਼ਹਿਰਾਂ ਪਾਈਆਂ ਗਈਆਂ। ਇਸ ਤੋਂ ਇਲਾਵਾ ਦੁੱਧ ਵਿੱਚ ਹੋਰ ਧਾਤਾਂ ਜਿੰਨ੍ਹਾਂ 'ਚ ਮੈਡੀਓਮ, ਸਿੱਕਾ ਤੇ ਜ਼ਿੰਕ ਵਰਗੇ ਆਰਗੈਨਿਕ ਤੱਤ ਨਿਰਧਾਰਤ ਮਾਤਰਾ ਨਾਲੋਂ ਕਾਫ਼ੀ ਵੱਧ ਮਿਲੇ ਜਿਹੜੇ ਹਿਰਦੇ ਰੋਗ, ਕੈਂਸਰ, ਨਾੜੀਤੰਤਰ (ਨਰਵਿਸ ਸਿਸਟਮ), ਅੱਖਾਂ ਦੀ ਰੌਸ਼ਨੀ, ਗੁਰਦਿਆਂ 'ਤੇ ਮਾੜਾ ਅਸਰ ਪਾਉਂਦੇ ਹਨ।

ਕੁਝ ਅਰਸਾ ਪਹਿਲਾਂ ਹਰੀ ਮੇਥੀ ਖਾਣ ਨਾਲ ਰੰਗ-ਬਿਰੰਗੇ ਪਰਿੰਦੇ ਮਰਨ ਦੀ ਖਬਰ ਮੀਡੀਏ 'ਚ ਚਰਚਾ ਦਾ ਵਿਸ਼ਾ ਬਣੀ ਸੀ। ਇਸ ਮੇਥੀ 'ਚ ਇੰਨਾ ਜ਼ਹਿਰੀਲਾ ਮਾਦਾ ਸੀ ਜਿਸ ਨੂੰ ਪਚਾ ਸਕਣਾ ਇਹਨਾਂ ਮਾਸੂਮ ਪਰਿੰਦਿਆਂ ਦੇ ਵੱਸ 'ਚ ਨਹੀਂ ਸੀ। ਮਾਹਿਰ ਕਈ ਵਰ੍ਹਿਆਂ ਤੋਂ ਕਹਿ ਰਹੇ ਹਨ ਕਿ ਵੱਧ ਝਾੜ ਲੈਣ ਤੇ ਵੱਧ ਮੁਨਾਫ਼ਾ ਕਮਾਉਣ ਦੇ ਕੁ-ਚੱਕਰ ਨੇ ਪੈਲੀਆਂ ਨੂੰ ਬਾਂਝ ਬਣਾਉਣ ਦੇ ਕੰਢੇ ਲਿਆ ਖੜਾ ਕੀਤਾ ਹੈ।

**ਖ਼ਤਰਨਾਕ ਸਥਿਤੀ :-** ਅਮਰੀਕਾ ਤੇ ਹੋਰ ਵਿਕਸਤ ਮੁਲਕਾਂ ਦੇ ਖੋਜ ਹਵਾਲੇ ਨਾਲ ਕਹਿਣਾ ਹੋਵੇ ਤਾਂ ਭਾਰਤ ਦੇ ਖਾਸ ਕਰਕੇ ਪੰਜਾਬ ਵਾਸੀਆਂ ਦੇ ਬਿਮਾਰੀਆਂ ਨਾਲ ਝੜਨ ਦੀ ਕੁਦਰਤੀ ਅੰਦਰੂਨੀ ਸਰੀਰਕ ਸਮਰੱਥਾ ਹੀ ਨੂੰ ਇਸ ਚਲਨ ਨੇ ਬਿਮਾਰ ਕਰ ਦਿੱਤਾ ਹੈ। ਇਸ ਕਰਕੇ ਕੈਂਸਰ, ਮਾਨਸਿਕ ਵਿਕਾਸ, ਮਰਦਾਨਵੀ ਸ਼ਕਤੀ ਘਟਣ, ਉਹਨਾਂ ਦੇ ਵੀਰਜ ਕਮਜ਼ੋਰ ਹੋਣ, ਔਰਤਾਂ 'ਚ ਗਰਭ ਨਾ ਠਹਿਰਣ, ਗਰਭ ਡਿੱਗਣ, ਜਮਾਂਦਰੂ ਬਿਮਾਰੀਆਂ, ਮੰਦਬੁੱਧੀ, ਗੁਰਦੇ ਫੇਲ੍ਹ ਹੋਣ, ਖੂਨ ਦੀ ਘਾਟ, ਅੱਖਾਂ ਤੇ ਦੰਦਾਂ ਸਮੇਤ ਅਤੇ ਜੰਮਦੇ ਬੱਚਿਆਂ ਨੂੰ ਦਿਲ ਰੋਗ ਸਮੇਤ ਬਹੁਤ ਸਾਰੀਆਂ ਬਿਮਾਰੀਆਂ ਦੇ ਮਰੀਜ਼ਾਂ 'ਚ ਤੇਜ਼ ਤੇ ਖ਼ਤਰਨਾਕ ਵਾਧਾ ਹੋ ਰਿਹਾ ਹੈ। ਇਹਨਾ ਦੇ ਇਲਾਜ ਲਈ ਸਰਕਾਰੀ ਇਲਾਜ ਤੰਤਰ ਬੁਰੀ ਤਰ੍ਹਾਂ ਫੇਲ੍ਹ ਹੋ ਗਿਆ ਹੈ। ਪ੍ਰਾਈਵੇਟ ਇਲਾਜ ਕਾਫ਼ੀ ਮਹਿੰਗਾ ਹੈ, ਇਸ ਨੇ ਕਈ ਲਾਇਕ ਬੰਦੇ ਵੀ ਸਾਥੋਂ ਖੋਹ ਲਏ ਹਨ। ਖੇਤੀ ਪੈਦਾਵਾਰ 'ਚ ਹੱਦੋਂ ਵੱਧ ਜ਼ਹਿਰਾਂ ਦੀ ਵਰਤੋਂ ਨੂੰ ਰੋਕਨ ਦੀ ਬਜਾਏ ਹੋਰ ਉਤਸ਼ਾਹਿਤ ਕੀਤਾ ਜਾ ਰਿਹਾ ਹੈ।

**ਮਿੱਤਰਾਂ ਦੀ ਬਲੀ :-** ਪੰਜਾਬ, ਜਿਹੜਾ ਦੇਸ਼ ਕੁਲ ਭੋਇ ਦਾ ਮਹਿਜ ਸਵਾ ਫ਼ੀਸਦੀ ਦਾ ਮਾਲਕ ਹੈ, ਵਿੱਚ ਮੁਲਕ 'ਚ ਵਰਤੀਆਂ ਜਾਂਦੀਆਂ ਜ਼ਹਿਰਾਂ ਦਾ 19 ਫ਼ੀਸਦੀ ਵਰਤਿਆ ਜਾਂਦਾ ਹੈ। ਸਿਹਤ ਮਾਹਿਰਾਂ ਅਨੁਸਾਰ, ਕੈਡੀਅਮ ਵਗੈਰਾ ਮਨੁੱਖੀ ਸਰੀਰ 'ਚ ਅਤੇ ਕੀਟਨਾਸ਼ਕ ਦਵਾਈਆਂ ਵਗੈਰਾ ਗੁਰਦਿਆਂ 'ਚ ਜਮਾਂ ਹੋ ਜਾਂਦੇ ਹਨ, ਜਿਸ ਦਿਨ ਇਸ ਦੀ ਮਿਕਦਾਰ ਸਰੀਰ ਵਿੱਚ ਮੌਜੂਦਾ ਜ਼ਿੰਕ ਤੋਂ ਵੀ ਵੱਧ ਜਾਂਦੀ ਹੈ, ਉਸ ਦਿਨ ਜ਼ਿੰਕ ਨਾਲ ਹੁੰਦੀ ਰਸਾਇਣਿਕ ਕਿਰਿਆ ਅਰਥਾਤ ਪਾਚਨ ਪ੍ਰਣਾਲੀ

(ਇੰਜ਼ਾਇਮ) ਨੂੰ ਇਹ ਕਿਰਿਆਹੀਣ ਕਰ ਦਿੰਦੀ ਹੈ। ਡੀ.ਡੀ.ਟੀ., ਕਾਰਬੋਹਲ, ਡੀ ਫੈਲ, ਕਲੋਰੋਪਾਇਰੀਫਾਸ, ਮੋਨੋਕ੍ਰਾਫਸ, ਸੋਡੀਅਮ, ਸਾਈਨਡ, ਜ਼ਿੰਕ-ਫਾਸਫੇਟ ਸਮੇਤ 37 ਪੈਸਟੀਸਾਈਡਸ ਵਿਸ਼ਵ ਦੇ ਵੱਖ-ਵੱਖ ਮੁਲਕਾਂ 'ਚ ਪ੍ਰਤੀਬੰਧ ਹਨ ਪਰ ਭਾਰਤ 'ਚ ਇਹ ਧੜੱਲੇ ਨਾਲ ਵੇਚੀਆਂ ਤੇ ਵਰਤੀਆਂ ਜਾਂਦੀਆਂ ਹਨ।

ਕੀਟਨਾਸ਼ਕ ਜ਼ਹਿਰਾਂ 1:300 ਦੇ ਅਨੁਪਾਤ ਨਾਲ ਦੁਸ਼ਮਣ ਅਤੇ ਮਿੱਤਰ ਕੀਟਾਂ ਦਾ ਨਾਸ਼ ਕਰਦੀਆਂ ਹਨ। ਭਾਵ ਦੁਸ਼ਮਣ ਨੂੰ ਮਾਰਨ ਲਈ ਕਿਸਾਨ ਤਿੰਨ ਸੌ ਮਿੱਤਰਾਂ ਦੀ ਬਲੀ ਲੈ ਲੈਂਦਾ ਹੈ। ਨਰਮਾ ਪੱਟੀ ਦੇ ਸਰਵੇ ਅਨੁਸਾਰ ਹਰ ਵੱਡੀ ਮਾਲਕੀ ਵਾਲੇ ਪਿੰਡ ਔਸਤਨ 45 ਲੱਖ ਰੁਪੈ ਸਾਲਾਨਾ ਦੇ ਕੀਟਨਾਸ਼ਕ ਵਰਤੇ ਜਾਂਦੇ ਹਨ। ਇਸ ਸਮੇਂ ਪੰਜਾਬ ਦੀ ਕਰੀਬ 20 ਫ਼ੀਸਦੀ ਵਾਹੀਯੋਗ ਭੂਮੀ ਬੰਜਰ ਹੋਣ ਦੇ ਕੰਢੇ ਹੈ ਅਤੇ 700 ਕਿਸਮ ਦੇ ਸ਼ਤਰੂ ਕੀੜਿਆਂ ਦੀ ਜ਼ਹਿਰ-ਸਹਿਣਯੋਗ ਸਮਰੱਥਾ ਵੱਧ ਰਹੀ ਹੈ।

<u>ਖ਼ਤਰਨਾਕ ਖੇਡ :-</u> ਅਸਲ ਵਿੱਚ ਇਹ ਸਾਰੀ ਖੇਡ ਇੱਕ ਗਿਣੀ-ਮਿੱਥੀ ਸਾਜਿਸ਼ ਦਾ ਨਤੀਜਾ ਹੈ ਤੇ ਉਹ ਸਾਜਿਸ਼ ਹੈ, ਭਾਰਤੀ ਖੇਤੀ 'ਤੇ ਕਬਜ਼ਾ ਕਰਨ ਦੀ। ਜੇਕਰ ਅਸੀਂ ਥੋੜਾ ਜਿਹਾ ਵੀ ਧਿਆਨ ਨਾਲ ਦੇਖੀਏ ਤਾਂ ਇਸ ਵੇਲੇ ਖੇਤੀ ਵਿੱਚ ਇਸਤੇਮਾਲ ਹੋਣ ਵਾਲੇ ਰਸਾਇਣਾਂ, ਖਾਦਾਂ ਅਤੇ ਬੀਜਾਂ 'ਤੇ ਪੱਛਮੀ ਕੰਪਨੀਆਂ ਦਾ ਏਕਾਧਿਕਾਰ ਸਥਾਪਿਤ ਹੋ ਰਿਹਾ ਹੈ। ਦੁਨੀਆਂ ਭਰ ਦਾ 73% ਪ੍ਰਤੀਸ਼ਤ ਕੀਟਨਾਸ਼ਕ 30 ਫ਼ੀਸਦੀ ਬੀਜ ਵਪਾਰ ਇਹਨਾਂ ਮੁੱਠੀ ਭਰ ਬਹੁਕੌਮੀ ਕੰਪਨੀਆਂ ਮੌਨਸਾਂਤੋ, ਡੂਪੋਂਟ, ਕਾਰਗਿਲ, ਬਾਇਰ, ਨੋਵਰਿਟਸ, ਡੀਨੋਸਿਲ, ਗੁਪੇਲੀਮੇਗਰਿਨ ਆਦਿ ਦੇ ਹੱਥਾਂ ਵਿੱਚ ਜਾ ਚੁੱਕਿਆ ਹੈ।

<u>ਗੈਰ-ਕੁਦਰਤੀ ਤਕਨੀਕ :-</u> ਬੀ.ਟੀ. ਬੀਜ ਅਸਲ ਵਿੱਚ ਜੀ.ਐਮ. ਤਕਨੀਕ ਦੀ ਕਾਢ ਹਨ। ਇਸ ਤਹਿਤ ਪੌਦੇ ਅਤੇ ਜੀਵ ਦਾ ਜੀਨ ਇੱਕ ਦੂਜੇ ਵਿੱਚ ਤਬਦੀਲ ਕੀਤਾ ਜਾਂਦਾ ਹੈ ਜਿਹੜਾ ਕਿ ਅਸਲੋਂ ਹੀ ਗੈਰਕੁਦਰਤੀ ਵਰਤਾਰਾ ਹੈ। ਇਸ ਦਾ ਮੁੱਖ ਮੰਤਵ ਪੌਦਿਆਂ ਅੰਦਰ ਕੋਈ ਖਾਸ ਗੁਣ ਪੈਦਾ ਕਰਨਾ ਹੈ। ਬੀ.ਟੀ. ਨਰਮੇ ਦੇ ਮਾਮਲੇ ਵਿੱਚ ਬੈਸੀਲਿਸ ਥੁਰੈਂਜਿਸ ਨਾਂਅ ਦੇ ਬੈਕਟੀਰੀਆ ਵਿੱਚੋਂ ਕੱਢਿਆ ਗਿਆ ਕਰਾਈ-ਵਨ ਏਸੀ ਟਾਕਸਿਨ (ਜ਼ਹਿਰ) ਪੈਦਾ ਕਰਨ ਵਾਲਾ ਜੀਨ ਨਰਮੇ ਦੇ ਪੌਦੇ ਵਿੱਚ ਸਥਾਪਿਤ ਕੀਤਾ ਗਿਆ ਹੈ। ਇਸ ਨਾਲ ਨਰਮੇ ਦੇ ਪੌਦੇ ਦੇ ਹਰ ਭਾਗ ਵਿੱਚ ਜ਼ਹਿਰ ਪੈਦਾ ਹੋਣਾ ਸ਼ੁਰੂ ਹੋ ਗਿਆ ਹੈ। ਕੰਪਨੀ ਦਾ ਦਾਅਵਾ ਸੀ ਕਿ ਇਸ ਦੇ ਪੱਤੇ ਖਾ ਕੇ ਕੀੜੇ ਮਰ ਜਾਣਗੇ ਜਿਸ ਕਰਕੇ ਫਸਲ ਕੀੜਿਆਂ ਤੋਂ ਮੁਕਤ ਰਹੇਗੀ, ਕਿਸਾਨਾਂ ਨੂੰ ਕੀੜੇਮਾਰ ਜ਼ਹਿਰਾਂ ਦਾ ਛਿੜਕਾਅ ਨਹੀਂ ਕਰਨਾ ਪਵੇਗਾ। ਪਰ ਕੰਪਨੀ ਦਾ ਇਹ ਦਾਅਵਾ ਉੱਕਾ ਹੀ ਗਲਤ ਸਾਬਤ ਹੋਇਆ। ਦੁਨੀਆਂ ਭਰ ਵਿੱਚ ਕੀਤੇ ਗਏ ਅਧਿਐਨਾਂ ਤੋਂ ਇਹ ਸਾਬਿਤ ਹੋ ਚੁੱਕਾ ਹੈ ਜਿੱਥੇ ਅਮਰੀਕਨ ਸੁੰਡੀ ਨੇ ਬੀ.ਟੀ. ਨਰਮੇ ਖਿਲਾਫ਼ ਪ੍ਰਤੀਰੋਧੀ ਤਾਕਤ ਹਾਸਿਲ ਕਰ ਲਈ ਹੈ ਉੱਥੇ ਹੀ ਤੇਲੇ, ਚੇਪੇ ਅਤੇ ਤੰਬਾਕੂ ਦੀ ਸੁੰਡੀ ਵਰਗੇ ਘੱਟ ਨੁਕਸਾਨ ਕਰਨ ਵਾਲੇ ਕੀੜੇ ਵਧੇਰੇ ਤਾਕਤਵਰ ਹੋ ਕੇ ਨਰਮਾ ਉਤਪਾਦਕ ਕਿਸਾਨਾਂ ਲਈ ਨਵੀਂ ਮੁਸੀਬਤ ਬਣ ਗਏ ਹਨ। ਇਹਨਾਂ ਨੂੰ ਮਹਿੰਗੇ ਮੁੱਲ ਦਾ ਬੀਜ ਬੀਜਣ ਉਪਰੰਤ ਵੀ ਟਰੈਸਰ ਵਰਗੇ ਮਹਿੰਗੇ ਕੀਟਨਾਸ਼ਕ ਛਿੜਕਣੇ ਪਏ। ਇਹ ਵੀ ਦੱਸਣਯੋਗ ਹੈ ਕਿ ਹਰੀਕ੍ਰਾਂਤੀ ਦੇ ਨਾਂਅ 'ਤੇ ਦਿੱਤੇ ਗਏ ਕਥਿਤ ਸੁਧਰੇ ਬੀਜ ਆਮ ਦੇਸੀ ਬੀਜਾਂ ਨਾਲੋਂ ਕਈ ਗੁਣਾਂ ਵੱਧ ਪਾਣੀ ਮੰਗਦੇ ਹਨ ਅਤੇ ਬੀ.ਟੀ. ਬੀਜ ਇਸ ਮਾਮਲੇ ਵਿੱਚ ਇਨ੍ਹਾਂ ਤੋਂ ਵੀ ਜ਼ਿਆਦਾ ਪਾਣੀ ਦੀ ਖਪਤ ਕਰਦੇ ਹਨ। ਇਸ ਕਰਕੇ ਪਾਣੀ ਸੰਕਟ ਨੂੰ ਹੋਰ ਗੰਭੀਰ ਕਰਨ ਵਿੱਚ ਇਨ੍ਹਾਂ ਬੀਜਾਂ ਦਾ ਵੀ ਯੋਗਦਾਨ ਹੈ।

<u>ਸ਼ਾਇਦ ਅਸੀਂ ਨਹੀਂ ਜਾਣਦੇ :-</u> ਮਾਲਵੇ ਦੇ ਕਈ ਪਿੰਡਾਂ ਦੇ ਖੇਤ ਸਨਅਤੀ ਗੰਦਗੀ ਵਾਲੇ ਬਦਬੂਦਾਰ ਪਾਣੀ ਨਾਲ ਸਿੰਜੇ ਜਾਂਦੇ ਹਨ। ਮਿਸਾਲ ਵਜੋਂ ਇੱਕ ਡਰੇਨ 'ਚ ਕਾਗਜ਼ ਮਿੱਲ ਤੇ ਇੱਕ ਤੇਲ ਮਿੱਲ ਦਾ ਗੰਦਾ ਪਾਣੀ ਪੈਂਦਾ ਹੈ ਅਤੇ ਏਹੀ ਡਰੇਨ ਨੇੜਲੇ ਪਿੰਡਾਂ ਲਈ ਸਿੰਚਾਈ ਦਾ ਸਾਧਨ ਹੈ। ਕੋਟਬਾਹਰਾ ਦੇ ਇੱਕ ਕਿਸਾਨ ਅਨੁਸਾਰ ਉਹਦੇ ਪਿੰਡ ਦੇ ਲੋਕ ਮੰਨਦੇ ਹਨ ਕਿ ਜੋ ਕੁਝ ਉਹ ਬੀਜਦੇ ਹਨ, ਉਹ ਮਨੁੱਖਾਂ ਦੇ ਖਾਣਯੋਗ ਨਹੀਂ ਹੁੰਦਾ। ਪਰ ਕਿਸੇ ਨੂੰ ਵੀ ਚੇਤਾਲੀ, ਮਾਲਾਪਾਡੂ ਅਤੇ ਗੰਟੂਰ ਚੇਤੇ ਨਹੀਂ ਆਉਂਦਾ ਜਿੱਥੇ ਸਨਅਤੀਕ੍ਰਿਤ ਕਚਰੇ ਅਤੇ ਜ਼ਹਿਰਾਂ ਨੇ ਮਿੱਟੀ ਅਤੇ ਨਦੀਆਂ 'ਚ ਰਲ ਕੇ ਤਬਾਹਕੁੰਲ ਸਿੱਟੇ ਕੱਢੇ ਹਨ।

<u>ਨਵੀਂ ਅਲਾਮਤ :-</u> 80ਵਿਆਂ 'ਚ ਦੁਆਬੇ ਦੇ ਹੁਸ਼ਿਆਰਪੁਰ ਤੇ ਨਵਾਂ ਸ਼ਹਿਰ ਦੇ ਬਹੁਤ ਸਾਰੇ ਪਿੰਡਾਂ ਦੇ ਸੇਲੇਨੀਅਮ ਯੁਕਤ ਹੋਣ ਦਾ ਪਤਾ ਲੱਗਿਆ ਸੀ। ਇਹਨਾਂ ਪਿੰਡਾਂ 'ਚ ਇਸ ਜ਼ਹਿਰ ਦੀ ਮਾਤਰਾ ਬਹੁਤ ਜ਼ਿਅਦਾ ਹੈ। ਜਾਂਚ ਦੌਰਾਨ ਪਤਾ ਲੱਗਿਆ ਹੈ ਕਿ ਮਾਲਵਾ ਤੇ ਦੋਆਬਾ ਪੱਟੀ ਦੇ ਪੀੜਤ ਪਿੰਡਾਂ ਦੇ ਲੋਕ ਆਪਣੇ ਹੀ ਖੇਤਾਂ ਤੇ ਦੁੱਧ ਦੀ ਪੈਦਾਵਾਰ ਆਪ ਨਹੀਂ ਵਰਤਦੇ।

ਸੇਲੇਨੀਅਮ ਦੀ ਖੇਤਰ 'ਚ ਵੱਧ ਮਾਤਰਾ ਦਾ ਇੱਕ ਕਾਰਨ ਸ਼ਿਵਾਲਿਕ ਰੇਂਜ ਤੋਂ ਆਉਂਦਾ ਇਹ ਤੱਤ ਯੁਕਤ ਹੜ੍ਹਾਂ ਦਾ ਪਾਣੀ ਵੀ ਹੋ ਸਕਦਾ ਹੈ। ਪੰਜਾਬ ਖੇਤੀਵਰਸਿਟੀ ਦੇ ਵਿਗਿਆਨੀ ਦਹਾਕੇ ਤੋਂ ਵੱਧ ਸਮਾਂ ਪਹਿਲਾਂ ਤੋਂ ਇਸ ਸੰਬੰਧੀ ਖੋਜ ਕਰ ਰਹੇ ਹਨ। ਪਰ ਕੀ ਸਿੱਟੇ ਨਿੱਕਲੇ ਹਨ? ਇਸ ਬਾਰੇ ਹਾਲੇ ਪਤਾ ਨਹੀਂ ਲੱਗਿਆ।

* 94634-39075



5 ਮਈ ਜਨਮ ਦਿਨ ਤੇ ਵਿਸ਼ੇਸ਼

# ਮਾਰਕਸ ਦੀ ਨਜ਼ਰ 'ਚ ਧਰਮ



ਰਾਜਪਾਲ ਸਿੰਘ

'ਧਰਮ ਲੋਕਾਂ ਲਈ ਅਫ਼ੀਮ ਹੈ' ਕਾਰਲ ਮਾਰਕਸ ਦਾ ਧਰਮ ਬਾਰੇ ਸਭ ਤੋਂ ਚਰਚਿਤ ਕਥਨ ਹੈ ਜਿਸਦੀ ਬਹੁਤ ਜਿਆਦਾ ਵਰਤੋਂ ਅਤੇ ਕੁਵਰਤੋਂ ਕੀਤੀ ਗਈ ਹੈ। ਇਸਦੇ ਹਾਮੀਆਂ ਅਤੇ ਵਿਰੋਧੀਆਂ ਦੋਹਵਾਂ ਵੱਲੋਂ ਹੀ ਇਸਦੇ ਸਮੁੱਚੇ ਪ੍ਰਸੰਗ ਨੂੰ ਜਾਣੇ ਬਗੈਰ ਹੀ ਇਸਨੂੰ ਹਥਿਆਰ ਵਾਂਗ ਇੱਕ ਦੂਸਰੇ ਖਿਲਾਫ ਵਰਤਿਆ ਜਾਂਦਾ ਹੈ। ਇੱਕ ਧਿਰ ਵੱਲੋਂ ਕਿਹਾ ਜਾਂਦਾ ਹੈ ਕਿ ਮਾਰਕਸ ਨੇ ਧਰਮ ਨੂੰ ਅਫੀਮ ਕਿਹਾ ਸੀ, ਸੋ ਮਾਰਕਸਵਾਦੀ ਧਰਮ ਦੇ ਵਿਰੋਧੀ ਹਨ, ਇਹ ਸਾਡੇ ਧਰਮ ਉੱਤੇ ਪਾਬੰਦੀ ਲਗਾ ਦੇਣਗੇ, ਲੋਕਾਂ ਨੂੰ ਪੂਜਾ ਪਾਠ ਤੋਂ ਰੋਕ ਦੇਣਗੇ ਇਸ ਲਈ ਮਾਰਕਸਵਾਦੀਆਂ ਦੀ ਕੋਈ ਗੱਲ ਨਹੀਂ ਸੁਣਨੀ ਚਾਹੀਦੀ, ਇਹਨਾਂ ਦਾ ਹਰ ਹਾਲ ਵਿਰੋਧ ਕਰਨਾ ਚਾਹੀਦਾ ਹੈ। ਮਾਰਕਸਵਾਦੀਆਂ ਦੇ ਕੁਝ ਕਥਿਤ ਹਮਦਰਦਾਂ ਵੱਲੋਂ ਇਹ ਕਿਹਾ ਜਾਂਦਾ ਹੈ ਕਿ ਮਾਰਕਸ ਨੇ ਤਾਂ ਧਰਮ ਨੂੰ ਗਰੀਬ ਦਾ ਹੌਂਕਾ ਦੱਸਿਆ ਸੀ, ਪੱਥਰ ਦਿਲ ਦੁਨੀਆਂ ਦਾ ਦਿਲ ਦੱਸਿਆ ਸੀ, ਇਹ ਤਾਂ ਐਂਵੇ ਅਣਜਾਣ ਮਾਰਕਸਵਾਦੀਆਂ ਵੱਲੋਂ ਇਕੱਲੀ ਧਰਮ ਲੋਕਾਂ ਲਈ ਅਫੀਮ ਹੈ ਵਾਲੀ ਲਾਈਨ ਹੀ ਚੁੱਕ ਲਈ ਜਾਂਦੀ ਹੈ, ਮਾਰਕਸ ਦਾ ਧਰਮ ਨਾਲ ਕੋਈ ਵਿਸ਼ੇਸ਼ ਵਿਰੋਧ ਨਹੀਂ ਹੈ, ਮਾਰਕਸਵਾਦੀਆਂ ਨੂੰ ਵੀ ਧਰਮ ਦਾ ਵਿਰੋਧ ਨਹੀਂ ਕਰਨਾ ਚਾਹੀਦਾ। ਇਹ ਵਿਆਖਿਆ ਵੀ ਠੀਕ ਨਹੀਂ ਹੈ। ਤੀਜੇ ਸਿਰੇ 'ਤੇ ਇੱਕ ਸੋਚ ਇਹ ਹੈ ਕਿ ਧਰਮ ਲੋਕਾਂ ਲਈ ਅਫੀਮ ਹੈ, ਇਨਕਲਾਬੀ ਤਬਦੀਲੀ ਲਿਆਉਣੀ ਹੈ ਤਾਂ ਧਰਮ ਨੂੰ ਧਰ ਕੇ ਦਬੱਲਣਾ ਚਾਹੀਦਾ ਹੈ। ਅਜਿਹੀ ਧਰਮ 'ਤੇ ਹਮਲਾਕਰੂ ਸੋਚ ਵੀ ਸਹੀ ਸਿੱਟੇ ਨਹੀਂ ਕਢਦੀ।

ਮਾਰਕਸ ਨੇ ਧਰਮ ਨੂੰ ਅਫੀਮ ਕਿਉਂ ਕਿਹਾ? ਕਿਸ ਪ੍ਰਸੰਗ ਵਿੱਚ ਕਿਹਾ? ਅਤੇ ਇਸ ਸਤਰ ਦੇ ਅੱਗੇ ਪਿੱਛੇ ਕੀ ਵਿਆਖਿਆ ਮੌਜੂਦ ਹੈ? ਮਾਰਕਸ ਧਰਮ ਨੂੰ ਕਿਸ ਤਰ੍ਹਾਂ ਦੇਖਦਾ ਸੀ? ਇਸ ਲੇਖ ਵਿੱਚ ਇਹਨਾਂ ਗੱਲਾਂ ਨੂੰ ਵਿਚਾਰਣ ਦੀ ਕੋਸ਼ਿਸ਼ ਕੀਤੀ ਗਈ ਹੈ।

ਧਰਮ ਬਾਰੇ ਇਹ ਗੱਲਾਂ ਮਾਰਕਸ ਨੇ ਉੱਘੇ ਫ਼ਿਲਾਸਫਰ ਹੀਗਲ ਦੇ ਇੱਕ ਲੇਖ ਦੀ ਅਲੋਚਨਾ ਕਰਦੇ ਹੋਇਆਂ 1844 ਵਿੱਚ ਲਿਖੀਆਂ। ਇਸ ਤੁਕ ਨਾਲ ਸਬੰਧਿਤ ਪਹਿਰੇ ਹੇਠ ਲਿਖੇ ਅਨੁਸਾਰ ਹਨ। ਲੇਖ ਮੂਲ ਰੂਪ ਵਿੱਚ ਜਰਮਨ ਭਾਸ਼ਾ ਵਿੱਚ ਹੈ, ਪੰਜਾਬੀ ਵਿੱਚ ਇਸਦਾ ਅਨੁਵਾਦ ਵਾਇਆ ਅੰਗਰੇਜੀ ਹੋ ਕੇ ਤੀਸਰੀ ਜਗ੍ਹਾ 'ਤੇ ਹੁੰਦਾ ਹੈ, ਸੋ ਮੂਲ ਭਾਵਨਾ ਨੂੰ ਵੱਧ ਨੇੜਿਓਂ ਸਮਝਣ ਲਈ ਪਹਿਲਾਂ ਅੰਗਰੇਜੀ ਅਨੁਵਾਦ ਅਤੇ ਫਿਰ ਪੰਜਾਬੀ ਅਨੁਵਾਦ ਦਿੱਤਾ ਗਿਆ ਹੈ।

*Religious* distress is at the same time the *expression* of real distress and also the *protest* against real distress. Religion is the sigh of the oppressed creature, the heart of a heartless world, just as it is the spirit of spiritless conditions. It is the *opium* of the people.

To abolish religion as the *illusory* happiness of the people is to demand their *real* happiness. The demand to give up illusions about the existing state of affairs is the *demand to give up a state of affairs which need illusions*. The criticism of religion is therefore *in embryo the criticism of the vale of tears*, the halo of which is religion.

***ਪੰਜਾਬੀ ਰੂਪ*** - ਧਾਰਮਿਕ ਪੀੜਾ ਇਕੋ ਸਮੇਂ ਅਸਲ ਦੁੱਖ ਦਾ ਪ੍ਰਗਟਾਅ ਅਤੇ ਅਸਲ ਦੁੱਖ ਖਿਲਾਫ ਰੋਸ ਵੀ ਹੈ। ਧਰਮ ਉਵੇਂ ਹੀ ਪੀੜਤ ਜੀਵ ਦਾ ਹੌਂਕਾ, ਪੱਥਰ-ਦਿਲ ਸੰਸਾਰ ਦਾ ਦਿਲ ਹੈ, ਜਿਵੇਂ ਇਹ ਆਤਮਾਹੀਣ ਪ੍ਰਸਥਿਤੀਆਂ ਦੀ ਆਤਮਾ ਹੈ। ਇਹ ਲੋਕਾਂ ਲਈ ਅਫ਼ੀਮ ਹੈ। ਲੋਕਾਂ ਦੀ ਭੁਲਾਂਦਰਾਮਈ ਖੁਸ਼ੀ ਦੇ ਰੂਪ ਵਿੱਚ ਧਰਮ ਨੂੰ ਖਤਮ ਕਰਨਾ ਉਹਨਾਂ ਦੀ ਅਸਲ ਖੁਸ਼ੀ ਦੀ ਮੰਗ ਹੈ। ਮੌਜੂਦਾ ਪ੍ਰਸਥਿਤੀਆਂ ਬਾਰੇ ਭੁਲੇਖਿਆਂ ਨੂੰ ਤਿਆਗ ਦੇਣ ਦੀ ਮੰਗ ਕਰਨਾ ਉਹਨਾਂ ਪ੍ਰਸਥਿਤੀਆਂ ਨੂੰ ਤਿਆਗ ਦੇਣ ਦੀ ਮੰਗ ਕਰਨਾ ਹੈ ਜਿਸਨੂੰ ਭੁਲੇਖਿਆਂ ਦੀ ਲੋੜ ਹੈ। ਇਸ ਲਈ ਧਰਮ ਦੀ ਆਲੋਚਨਾ ਮੁਢਲੇ ਰੂਪ ਵਿੱਚ ਹੰਝੂਆਂ ਦੀ ਉਸ ਵਾਦੀ ਦੀ ਆਲੋਚਨਾ ਹੈ, ਧਰਮ ਜਿਸਦਾ ਪ੍ਰਕਾਸ਼-ਮੰਡਲ ਹੈ।

**ਵਿਆਖਿਆ-** *ਧਾਰਮਿਕ ਪੀੜਾ ਇਕੋ ਸਮੇਂ ਅਸਲ ਦੁੱਖ ਦਾ ਪ੍ਰਗਟਾਅ ਅਤੇ ਅਸਲ ਦੁੱਖ ਖਿਲਾਫ ਰੋਸ ਵੀ ਹੈ।* ਧਰਮ ਲੋਕਾਂ ਦੇ ਅਸਲ ਦੁੱਖਾਂ ਦਾ ਪ੍ਰਗਟਾਵਾ ਹੈ ਇਹ ਗੱਲ ਤਾਂ ਬਹੁਤ ਹੱਦ ਤੱਕ ਸਪਸ਼ਟ ਹੀ ਹੈ ਅਤੇ ਕੁਝ ਹੋਰ ਸਪਸ਼ਟਤਾ ਅੱਗੇ ਹੋ ਜਾਵੇਗੀ। ਪਰ ਧਰਮ ਅਸਲ ਦੁੱਖਾਂ ਦੇ ਖਿਲਾਫ ਰੋਸ ਕਿਵੇਂ ਹੈ, ਇਹ ਗੱਲ ਵੱਧ ਵਿਆਖਿਆ ਮੰਗਦੀ ਹੈ - ਜਦ ਕੋਈ ਧਰਮ ਉਠਦਾ ਹੈ ਤਾਂ ਮੌਜੂਦ ਸਮਾਜਿਕ ਪ੍ਰਬੰਧ ਤੋਂ ਦੁਖੀ ਲੋਕਾਂ ਦੀਆਂ ਕੁਝ ਗੱਲਾਂ ਨੂੰ

ਉਸ ਧਰਮ ਰਾਹੀਂ ਆਵਾਜ ਮਿਲਦੀ ਹੈ। ਜਿਵੇਂ ਆਪਣੇ ਮੁਢਲੇ ਦੌਰ ਵਿੱਚ ਈਸਾਈਅਤ ਨੇ ਗੁਲਾਮਾਂ ਨਾਲ ਪਸ਼ੂਆਂ ਵਰਗੇ ਵਿਹਾਰ ਦਾ ਵਿਰੋਧ ਕੀਤਾ ਜਾਂ ਸਿੱਖ ਧਰਮ ਨੇ ਮੁਢਲੇ ਸਮੇਂ ਵਿੱਚ ਹਾਕਮ ਜਮਾਤਾਂ ਖਿਲਾਫ ਲੜਾਈ ਦਿੱਤੀ ਜਾਂ ਪਿੱਛੇ ਜਿਹੇ ਦੱਖਣੀ ਅਮਰੀਕਾ ਵਿੱਚ ਧਾਰਮਿਕ ਸੰਸਥਾਵਾਂ ਨੇ ਸਰਕਾਰਾਂ ਖਿਲਾਫ ਲੜ ਰਹੇ ਖੱਬੇ ਪੱਖੀਆਂ ਦੀ ਹਮਾਇਤ ਕੀਤੀ, ਇਹ ਦੁੱਖਾਂ ਖਿਲਾਫ ਧਰਮ ਦਾ ਰੋਸ ਵਾਲਾ ਰੋਲ ਹੋ ਸਕਦਾ ਹੈ। ਇਸਤੋਂ ਬਿਨਾਂ ਧਰਮ ਅਨੁਸਾਰ ਸਾਰਾ ਕੁਝ ਕਰਨ ਕਰਾਉਣ ਵਾਲਾ ਪ੍ਰਮਾਤਮਾ ਹੈ, ਇਸ ਲਈ ਜਦ ਸਾਰੇ ਧਾਰਮਿਕ ਤੁਮਨਿਆਂ ਦੇ ਬਾਵਜੂਦ ਦੁੱਖ ਨਜਾਇਜ ਲਗਦੇ ਹਨ ਤਾਂ ਧਰਮ, 'ਏਤੀ ਮਾਰ ਪਈ ਕੁਰਲਾਣੈ ਤੈਂ ਕੀ ਦਰਦ ਨਾ ਆਇਆ' ਵਾਲੇ ਰੂਪ ਵਿੱਚ ਪ੍ਰਮਾਤਮਾ ਨਾਲ ਰੋਸ ਜਾਹਰ ਕਰ ਲੈਂਦਾ ਹੈ।

*ਇਹ ਪੀੜਤ ਜੀਵ ਦਾ ਹੌਕਾ ਹੈ* - ਯਾਨੀ ਧਰਮ ਆਮ ਲੋਕਾਂ ਨੂੰ ਝੱਲਣੇ ਪੈਂਦੇ ਦੁੱਖਾਂ ਦਾ ਪ੍ਰਗਟਾਵਾ ਹੈ, ਜਿੰਨਾ ਚਿਰ ਦੁੱਖ ਹਨ ਹੌਕੇ ਨਿਕਲਦੇ ਰਹਿਣਗੇ ਭਾਵ ਧਰਮ ਦੀ ਹੋਂਦ ਦਾ ਆਧਾਰ ਅਨਿਆਏ ਵਿਚੋਂ ਪੈਦਾ ਹੁੰਦੇ ਦੁੱਖ ਹਨ।

*ਪੱਥਰ-ਦਿਲ ਸੰਸਾਰ ਦਾ ਦਿਲ ਹੈ, ਜਿਵੇਂ ਇਹ ਆਤਮਾਹੀਣ ਪ੍ਰਸਥਿਤੀਆਂ ਦੀ ਆਤਮਾ ਹੈ* - ਆਮ ਆਦਮੀ ਨੂੰ ਜਿੰਨੇ ਧੱਕੇ, ਜ਼ੁਲਮ, ਬੁਝਾਂ ਦਾ ਸ਼ਿਕਾਰ ਹੋਣਾ ਪੈਂਦਾ ਹੈ, ਦੁੱਖ ਸਹਿਣੇ ਪੈਂਦੇ ਹਨ, ਉਸ ਲਈ ਇਹ ਸੰਸਾਰ ਯਾਨੀ ਕਿ ਆਰਥਿਕ ਸਮਾਜਿਕ ਸਿਸਟਮ ਬਹੁਤ ਜਾਲਮ ਹੈ, ਪੱਥਰ ਦਿਲ ਹੈ, ਇਸ ਵਿੱਚ ਕੋਈ ਮਾਨਵੀ ਭਾਵਨਾ ਨਹੀਂ ਹੈ। ਉਥੇ ਧਰਮ ਉਸਨੂੰ ਮਾਨਸਿਕ ਆਸਰਾ ਦਿੰਦਾ ਹੈ, ਹਮਦਰਦੀ ਦਿਖਾਉਂਦਾ ਹੈ, ਗਰੀਬਾਂ ਨੂੰ ਰੱਬ ਦੇ ਪੁੱਤਰ ਦਸਦਾ ਹੈ, ਚੰਗੇ ਜੀਵਨ ਦੀ ਆਸ਼ਾ ਦਿੰਦਾ ਹੈ (ਭਾਂਵੇਂ ਮਰਨ ਉਪਰੰਤ ਹੀ) ਇਸ ਕਰਕੇ ਇਥੇ ਧਰਮ ਨੂੰ ਪੱਥਰ-ਦਿਲ ਸੰਸਾਰ ਦਾ ਦਿਲ ਕਿਹਾ ਗਿਆ ਹੈ।

*ਧਰਮ ਲੋਕਾਂ ਲਈ ਅਫੀਮ ਹੈ* - ਕਾਰਲ ਮਾਰਕਸ ਉੱਤੇ ਇਹ ਗੱਲ ਇਲਜ਼ਾਮ ਵਜੋਂ ਲਾਈ ਜਾਂਦੀ ਹੈ ਕਿ ਉਸ ਨੇ ਧਰਮ ਨੂੰ ਅਫੀਮ ਕਿਹਾ ਹੈ ਪਰ ਧਾਰਮਿਕ ਲੋਕ ਖੁਦ ਵੀ ਧਰਮ ਨੂੰ ਬੜੇ ਮਾਣ ਨਾਲ ਸੱਚਾ ਨਸ਼ਾ ਦਸਦੇ ਹਨ। ਗੁਰਬਾਣੀ ਵਿੱਚ ਅਨੇਕਾਂ ਟੂਕਾਂ ਹਨ ਜਿੰਨ੍ਹਾਂ ਵਿੱਚ ਮਨੁੱਖ ਨੂੰ ਕਿਹਾ ਗਿਆ ਹੈ ਕਿ ਸ਼ਰਾਬ ਵਗੈਰਾ ਦੇ ਨਸ਼ੇ ਤਾਂ ਕੁਝ ਸਮੇਂ ਬਾਅਦ ਲਹਿ ਜਾਂਦੇ ਹਨ ਪ੍ਰਮਾਤਮਾ ਦੇ ਨਾਮ ਦਾ ਨਸ਼ਾ ਸੱਚਾ ਨਸ਼ਾ ਹੈ ਜੋ ਸਦਾ ਚੜ੍ਹਿਆ ਰਹਿੰਦਾ ਹੈ। ਸੋ ਮਨੁੱਖ ਨੂੰ ਪ੍ਰਮਾਤਮਾ ਦੇ ਨਾਮ ਦਾ ਨਸ਼ਾ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਕ੍ਰਿਸ਼ਨ ਭਗਤਾਂ ਦੀ ਇੱਕ ਸੰਸਥਾ ਵੱਲੋਂ ਆਪਣੇ ਕੀਰਤਨ ਪ੍ਰੋਗਰਾਮ ਦਾ ਨਾਮ ਹੀ 'ਇੱਕ ਪਿਆਲਾ ਸ਼ਿਆਮ ਦਾ' ਰੱਖਿਆ ਗਿਆ ਹੈ ਭਾਵ ਸ਼ਿਆਮ (ਕ੍ਰਿਸ਼ਨ) ਦਾ ਨਾਮ ਜਪਣ ਦਾ ਨਸ਼ਾ ਪ੍ਰਾਪਤ ਕਰੋ। (ਇਸ ਪ੍ਰੋਗਰਾਮ ਦੇ ਬੋਰਡ ਮਾਲਵੇ ਦੇ ਕਈ ਸ਼ਹਿਰਾਂ ਵਿੱਚ ਇਹਨੀ ਦਿਨੀ ਲੱਗੇ ਹੋਏ ਹਨ।) ਵੈਸੇ ਮਾਰਕਸ ਦਾ ਧਰਮ ਨੂੰ ਅਫੀਮ ਕਹਿਣ ਤੋਂ ਭਾਵ ਇਹ ਸੀ ਕਿ ਜਿਵੇਂ ਅਫੀਮ ਨਾਲ ਮਨੁੱਖ ਨੂੰ ਦੁੱਖ ਦਰਦ ਮਹਿਸੂਸ ਨਹੀਂ ਹੁੰਦੇ, ਉਹ ਆਪਣੇ ਸੁਪਨਿਆਂ ਦੀ ਦੁਨੀਆਂ ਵਿੱਚ ਉਡਣ ਲਗਦਾ ਹੈ, ਉਸੇ ਤਰ੍ਹਾਂ ਧਰਮ ਨਾਲ ਮਨੁੱਖ ਨੂੰ ਆਪਣੇ ਜੀਵਨ ਦੇ ਦੁੱਖ ਉਵੇਂ ਮਹਿਸੂਸ ਨਹੀਂ ਹੁੰਦੇ, ਉਹ ਅਗਲੀ ਦੁਨੀਆਂ ਦੇ ਸੁਪਨਿਆਂ ਵਿੱਚ ਗਵਾਚ ਜਾਂਦਾ ਹੈ। ਜਿਵੇਂ ਅਫੀਮ ਨਾਲ ਦਰਦ ਦੂਰ ਨਹੀਂ ਹੁੰਦਾ ਕੇਵਲ ਮਹਿਸੂਸ ਹੋਣੋ ਹਟ ਜਾਂਦਾ ਹੈ ਉਸੇ ਤਰ੍ਹਾਂ ਧਰਮ ਦੇ ਲੜ ਲੱਗਿਆਂ ਜੀਵਨ ਦੇ ਦੁੱਖ ਦੂਰ ਨਹੀਂ ਹੁੰਦੇ ਪਰ ਉਹਨਾਂ ਨੂੰ ਭੁੱਲਿਆ ਜਾਂਦਾ ਹੈ। ਜਦ ਕੋਈ ਦਰਦ ਮਹਿਸੂਸ ਨਹੀਂ ਹੁੰਦਾ ਤਾਂ ਉਸਦਾ ਇਲਾਜ ਕਰਨ ਦੀ ਵੀ ਕੋਸ਼ਿਸ਼ ਨਹੀਂ ਕੀਤੀ ਜਾਂਦੀ ਇਸੇ ਤਰ੍ਹਾਂ ਧਰਮ ਦੇ ਅਸਰ ਹੇਠ ਲੋਕ ਜੀਵਨ ਦੇ ਦੁੱਖਾਂ ਦੇ ਅਸਲ ਕਾਰਣ ਤਲਾਸ਼ਣ ਅਤੇ ਉਹਨਾਂ ਦੇ ਹੱਲ ਲੱਭਣ ਦੀ ਕੋਸ਼ਿਸ਼ ਵੀ ਨਹੀਂ ਕਰਦੇ।

ਮਾਰਕਸ ਧਰਮ ਨੂੰ ਇੱਕ *illusion*, ਇੱਕ ਭੁਲਾਂਦਰਾ ਮੰਨਦਾ ਹੈ। ਇਹ ਭੁਲਾਂਦਰਾ ਕਿਉਂ ਖੜਾ ਕੀਤਾ ਗਿਆ ਹੈ ਕਿਉਂਕਿ ਜਿਹੋ ਜਿਹਾ ਸਾਡਾ ਆਰਥਿਕ ਸਮਾਜਿਕ ਸਿਸਟਮ ਹੈ ਇਸ ਵਿੱਚ ਬਹੁਗਿਣਤੀ ਮਨੁੱਖਾਂ ਨੂੰ ਬਹੁਤ ਸਾਰੇ ਦੁੱਖ ਝੱਲਣੇ ਪੈਂਦੇ ਹਨ। ਨਿਰਸੰਦੇਹ ਮਨੁੱਖ ਦੁੱਖਾਂ ਤੋਂ ਛੁਟਕਾਰਾ ਚਾਹੁੰਦਾ ਹੈ ਪਰ ਉਸਨੂੰ ਸਮਾਜਿਕ ਰਾਜਨੀਤਕ ਸ਼ਕਤੀਆਂ ਨੇ ਇਸ ਤਰ੍ਹਾਂ ਜਕੜ ਰੱਖਿਆ ਹੁੰਦਾ ਹੈ ਕਿ ਉਹ ਇਹਨਾਂ ਤੋਂ ਛੁਟਕਾਰਾ ਹਾਸਲ ਨਹੀਂ ਕਰ ਸਕਦਾ। ਇਸ ਹਾਲਤ ਵਿੱਚ ਉਹ ਧਰਮ ਵਿਚੋਂ ਆਸਰਾ ਲਭਦਾ ਹੈ। ਧਰਮ ਉਸਨੂੰ ਕਹਿੰਦਾ ਹੈ ਕਿ ਉਹ ਆਪਣੀ ਇਸ ਹਾਲਤ ਤੋਂ ਦੁਖੀ ਨਾ ਹੋਵੇ, ਇਸ ਤੋਂ ਛੁਟਕਾਰਾ ਪਾਉਣ ਦਾ ਰਾਹ ਨਾ ਸੋਚੇ ਕਿਉਂਕਿ ਜੋ ਇਸ ਜੀਵਨ ਵਿੱਚ ਦੁੱਖ ਝੱਲਦੇ ਹਨ ਉਹ ਆਪਣੇ ਪਾਪਾਂ ਦਾ ਫਲ ਭੋਗ ਰਹੇ ਹੁੰਦੇ ਹਨ। ਪ੍ਰਮਾਤਮਾ ਦੀ ਹੀ ਇਹ ਰਜ਼ਾ ਹੈ ਕਿ ਉਹ ਦੁੱਖ ਝੱਲਣ, ਸੋ ਉਸਦਾ ਭਾਣਾ ਮਿੱਠਾ ਕਰਕੇ ਮੰਨਣਾ ਚਾਹੀਦਾ ਹੈ। ਜੋ ਪ੍ਰਮਾਤਮਾ ਦੀ ਰਜ਼ਾ ਵਿੱਚ ਰਹਿੰਦੇ ਹਨ, ਦੁੱਖਾਂ ਨੂੰ ਸਹਿਜ ਨਾਲ ਝੱਲਦੇ ਹਨ, ਕਿਸੇ ਦੀਆਂ ਸੁੱਖ ਸਹੂਲਤਾਂ ਵੇਖ ਕੇ ਲਲਚਾਉਂਦੇ ਨਹੀਂ, ਆਪਣੀਆਂ ਇਛਾਵਾਂ ਮਾਰ ਕੇ ਰੱਖਦੇ ਹਨ, ਉਹਨਾਂ ਉੱਤੇ ਪ੍ਰਮਾਤਮਾ ਬਹੁਤ ਖੁਸ਼ ਹੁੰਦਾ ਹੈ ਅਤੇ ਇਸ ਜੀਵਨ ਤੋਂ ਬਾਅਦ ਉਹਨਾਂ ਨੂੰ ਸਵਰਗ ਵਿੱਚ ਸੁਖ ਮਿਲਦੇ ਹਨ। ਇਹ ਭੁਲੇਖਾ ਜਨਤਾ ਦੇ ਬਹੁਤ ਵੱਡੇ ਹਿੱਸੇ ਦੀ ਮਾਨਸਿਕਤਾ ਦਾ ਅੰਗ ਬਣ ਜਾਂਦਾ ਹੈ। ਚਾਹੇ ਉਨ੍ਹਾਂ ਵਿੱਚ ਦੁੱਖਾਂ ਤੋਂ ਛੁਟਕਾਰਾ ਪਾਉਣ ਦੀ ਸੁਭਾਵਿਕ ਇੱਛਾ ਤਾਂ ਹੁੰਦੀ ਹੈ ਪਰ ਇਨ੍ਹਾਂ ਦੁੱਖਾਂ ਦੇ ਕਾਰਨਾਂ ਨੂੰ ਜਾਣਨ ਲਈ ਕੁਝ ਵੱਡਾ ਅਤੇ ਡੂੰਘਾ ਸੋਚਣਾ, ਕੁਝ ਠੋਸ ਕਰਨਾ ਉਹਨਾਂ ਦੇ ਜੀਵਨ ਦ੍ਰਿਸ਼ਟੀਕੋਣ ਦਾ ਮੁੱਖ ਧੁਰਾ ਨਹੀਂ ਬਣਦਾ। ਉਹ ਇਸ ਖੁਸ਼ੀ ਵਿੱਚ ਗਲਤਾਨ ਹੋ ਜਾਂਦੇ ਹਨ ਕਿ ਉਹ ਸਖਤ ਮਿਹਨਤ ਕਰ ਰਹੇ ਹਨ, ਧੋਖਾ ਫਰੇਬ



ਨਹੀਂ ਕਰਦੇ, ਆਪਣੀਆਂ ਇਛਾਵਾਂ 'ਤੇ ਕਾਬੂ ਰਖਦੇ ਹਨ ਯਾਨੀ ਕਿ 'ਰੁੱਖੀ ਸੁੱਖੀ ਖਾਇ ਕੇ ਠੰਢਾ ਪਾਣੀ ਪੀ, ਦੇਖ ਪਰਾਈ ਚੋਪੜੀ ਮਤ ਤਰਸਾਇ ਜੀਅ' ਵਾਲੇ ਕਥਨ 'ਤੇ ਅਮਲ ਕਰਦੇ ਹਨ, ਸੋ ਉਹ ਪ੍ਰਮਾਤਮਾ ਦੇ ਨੇੜੇ ਹਨ, ਰੱਬ ਉਨ੍ਹਾਂ 'ਤੇ ਮਿਹਰਬਾਨ ਹੋਵੇਗਾ।

ਇਸ ਕਰਕੇ ਹੀ ਮਾਰਕਸ ਕਹਿੰਦਾ ਹੈ ਕਿ ਲੋਕਾਂ ਦੀ ਅਸਲ ਖੁਸ਼ੀ ਦੇ ਲਈ ਇਹ ਭਰਮ ਭੁਲੇਖੇ ਦੂਰ ਕਰਨੇ ਜਰੂਰੀ ਹਨ। ਜੇ ਧਰਮ ਵਰਗੀਆਂ ਜਾਹਲੀ ਖੁਸ਼ੀਆਂ ਨਾਲ ਲੋਕ ਪਰਚੇ ਰਹਿੰਦੇ ਹਨ ਤਾਂ ਉਹ ਅਸਲ ਖੁਸ਼ੀਆਂ ਵਾਲਾ ਸੰਸਾਰ ਸਿਰਜਣ ਲਈ ਉਦਮ ਨਹੀਂ ਕਰਨਗੇ। ਇਸੇ ਕਰਕੇ ਧਰਮ ਦੀ ਆਲੋਚਨਾ ਅਸਲ ਵਿੱਚ ਉਹਨਾਂ ਹੰਝੂਆਂ ਵਾਲੀਆਂ ਹਾਲਤਾਂ ਦੀ ਆਲੋਚਨਾ ਹੈ ਧਰਮ ਜਿਨ੍ਹਾਂ ਨੂੰ ਸ਼ਿੰਗਾਰ ਕੇ ਪੇਸ਼ ਕਰਦਾ ਹੈ।

ਇਸ ਸਾਰੀ ਵਿਆਖਿਆ ਵਿਚੋਂ ਇਸ ਸਵਾਲ ਦਾ ਜਵਾਬ ਹਾਸਲ ਹੁੰਦਾ ਹੈ ਕਿ ਧਰਮ ਪ੍ਰਤੀ ਅਮਲੀ ਪਹੁੰਚ ਕੀ ਹੋਣੀ ਚਾਹੀਦੀ ਹੈ। ਅਸਲ ਵਿੱਚ ਮਾਰਕਸ ਧਰਮ ਦੀਆਂ ਪਦਾਰਥਕ ਹਾਲਤਾਂ ਵਿੱਚ ਪਈਆਂ ਜੜ੍ਹਾਂ ਅਤੇ ਉਹਨਾਂ ਜੜ੍ਹਾਂ ਨੂੰ ਪੋਸ਼ਣ ਦੇਣ ਵਾਲੀਆਂ ਤਾਕਤਾਂ ਬਾਰੇ ਸਪਸ਼ਟ ਕਰਦਾ ਹੈ। ਜੇ ਘਾਹ ਨੂੰ ਉਪਰੋਂ ਉਪਰੋਂ ਖੁਰਚਦੇ ਰਹੀਏ ਪਰ ਉਸਦੀਆਂ ਜੜ੍ਹਾਂ ਨੂੰ ਨਾ ਛੇੜੀਏ ਤਾਂ ਉਸਦਾ ਖਾਤਮਾ ਨਹੀਂ ਕੀਤਾ ਜਾ ਸਕਦਾ। ਪਰ ਇਹ ਵੀ ਨਹੀਂ ਕਿ ਜੇ ਕਿਸੇ ਕਾਰਣ ਉਸਨੂੰ ਵਾਹ ਕੇ ਜੜ੍ਹਾਂ ਨਹੀਂ ਚੁਗੀਆਂ ਜਾ ਸਕਦੀਆਂ ਤਾਂ ਘਾਹ ਨੂੰ ਖੁੱਲ੍ਹੇਆਮ ਫੈਲਰਨ ਦਿੱਤਾ ਜਾਵੇ, ਇਸ ਨਾਲ ਤਾਂ ਉਸਦੀਆਂ ਜੜ੍ਹਾਂ ਹੋਰ ਫੈਲਰਨਗੀਆਂ। ਧਰਮ ਦੀ ਸੁੱਕੀ ਆਲੋਚਨਾ ਬਹੁਤੇ ਸਾਰਥਿਕ ਸਿੱਟੇ ਨਹੀਂ ਕਢਦੀ ਪਰ ਇਸਦਾ ਮਤਲਬ ਇਹ ਵੀ ਨਹੀਂ ਕਿ ਧਰਮ ਦਾ ਵਿਰੋਧ ਹੀ ਨਾ ਕੀਤਾ ਜਾਵੇ। ਧਰਮ ਦੇ ਮਾੜੇ ਅਸਰਾਂ ਬਾਰੇ ਜਨਤਾ ਨੂੰ ਸੁਚੇਤ ਕਰਨਾ ਬਹੁਤ ਜਰੂਰੀ ਹੈ, ਇਸ ਗੱਲ ਬਾਰੇ ਵੀ ਸਪਸ਼ਟ ਕਰਨਾ ਚਾਹੀਦਾ ਹੈ ਕਿ ਵੱਖ ਵੱਖ ਧਰਮ ਕਿਵੇਂ ਆਪਣੇ ਸਮੇਂ ਦੀਆਂ ਪਦਾਰਥਕ ਹਾਲਤਾਂ ਦੀ ਹੀ ਪੈਦਾਵਾਰ ਸਨ ਨਾ ਕਿ ਕਿਸੇ ਦੈਵੀ ਸ਼ਕਤੀ ਦਾ ਪ੍ਰਗਟਾਅ ਸਨ। ਅਤੇ ਇਹ ਵੀ ਕਿ ਧਰਮ ਮਨੁੱਖ ਨੂੰ ਦਰਪੇਸ਼ ਸਮੱਸਿਆਵਾਂ ਦਾ ਹੱਲ ਨਹੀਂ ਕਰ ਸਕਦੇ। ਮਾਰਕਸ ਦੇ ਇਸੇ ਲੇਖ ਵਿੱਚ ਇੱਕ ਸਤਰ ਇਹ ਹੈ ਕਿ - 'ਧਰਮ ਵਿਰੁੱਧ ਸੰਗਰਾਮ ਪਰੋਖ ਢੰਗ ਨਾਲ ਉਸ ਸੰਸਾਰ ਵਿਰੁੱਧ ਲੜਾਈ ਹੈ, ਧਰਮ ਜਿਸਦੀ ਆਤਮਕ ਸੁਗੰਧ ਹੈ।' ਤਰਕਸ਼ੀਲਾਂ ਨੂੰ ਇਹ ਸਤਰ ਹਮੇਸ਼ਾਂ ਯਾਦ ਰੱਖਣੀ ਚਾਹੀਦੀ ਹੈ। ☐☐ 95012-00809

## ਸ਼ੋਕ ਮਤਾ

ਜਮਹੂਰੀ ਹਲਕਿਆਂ 'ਚ ਜਾਣੇ ਜਾਂਦੇ ਐਡਮਿੰਟਨ, ਕੈਨੇਡਾ ਦੇ ਸੋਹੀ ਭਰਾਵਾਂ ਜਗਦੇਵ ਸਿੰਘ ਸੋਹੀ, ਅਮਰਜੀਤ ਸਿੰਘ ਸੋਹੀ ਅਤੇ ਪਿੰਡ ਬਨਭੌਰਾ (ਸੰਗਰੂਰ) ਵਿਖੇ ਰਹਿ ਰਹੇ ਹਰਕੇਸ਼ ਸਿੰਘ ਸੋਹੀ ਜੀ ਦੀ ਮਾਤਾ ਸਰਦਾਰਨੀ ਸੁਰਜੀਤ ਕੌਰ ਦੇ ਸਦੀਵੀ ਵਿਛੋੜੇ 'ਤੇ ਦੁੱਖ ਪ੍ਰਗਟ ਕਰਦੇ ਹੋਏ ਪਰਿਵਾਰ ਦੇ ਗਮ 'ਚ ਸ਼ਰੀਕ ਹੁੰਦੇ ਹਾਂ। ...ਅਦਾਰਾ

## ਸੁਸਾਇਟੀ ਸਹਾਇਤਾ

1. ਮਾਸਟਰ ਸਰਬਜੀਤ ਸਿੰਘ, ਭਾਗੀਵਾਂਦਰ 500
(ਆਪਣੇ ਬੇਟੇ ਕਰਨਬੀਰ ਸਿੰਘ ਦੇ ਜਨਮ ਦੀ ਖੁਸ਼ੀ 'ਚ)
2. ਸੁਰਿੰਦਰ ਰਾਮ, ਕੁੱਸਾ, ਬੀ.ਈ.ਪੀ.ਓ.
(ਆਪਣੀ ਸੇਵਾ ਮੁਕਤੀ 'ਤੇ) 500
3. ਗੁਰਦੀਪ ਕੌਰ, ਮੰਡੀ ਕਲਾਂ (ਬਠਿੰਡਾ)
(ਆਪਣੇ ਬੇਟੇ ਜਗਮੋਹਨ ਦੀ ਸ਼ਾਦੀ 'ਤੇ) 500
4. ਹਰਜਸ ਸਿੰਘ, ਮੰਡੀ ਕਲਾਂ (ਬਠਿੰਡਾ)
(ਆਪਣੇ ਪੁੱਤਰ ਮਹਿੰਦਰਪਾਲਸਿੰਘ ਦੀ ਸ਼ਾਦੀ 'ਤੇ) 500
5. ਬੰਤ ਸਿੰਘ ਭੂੰਦੜ (ਬਠਿੰਡਾ) 500
(ਪਿਤਾ ਦੇ ਸ਼ੋਕ ਸਮਾਗਮ 'ਤੇ)
6. ਲਾਭ ਸਿੰਘ ਛਾਜਲਾ 1000
(ਆਪਣੇ ਬੇਟੇ ਰਾਜਵਿੰਦਰ ਦੇ ਹਰਪ੍ਰੀਤ ਨਾਲ ਹੋਈ ਸ਼ਾਦੀ 'ਤੇ)
7. ਡਾ.ਜਗਤਾਰ, ਫੂਲ 500
(ਆਪਣੇ ਲੜਕੇ ਬਬਦੀਪ ਦੀ ਸ਼ਾਦੀ 'ਤੇ)
8. ਹਰਮੇਸ਼ ਮਰਵਾਹਾ, ਮਨਦੀਪ ਨਗਰ,ਲੁਧਿਆਣਾ 1100
(ਆਪਣੀ ਸੇਵਾ ਮੁਕਤੀ 'ਤੇ)
9. ਬਹਾਦਰ ਸਿੰਘ, ਨੈਣੇਵਾਲੀਆ, ਭਦੌੜ 1000
(ਬੇਟੇ ਮਨਦੀਪ ਦੇ ਵਿਆਹ ਦੀ ਖੁਸ਼ੀ 'ਚ)

## ਮੈਗਜ਼ੀਨ ਸਹਾਇਤਾ

1. ਅਮਰਜੀਤ ਸੋਹੀ, ਐਡਮਿੰਟਨ, ਐਲਬਰਟਾ,ਕੈਨੇਡਾ 8000
(ਮਾਤਾ ਦੇ ਸ਼ੋਕ ਸਮਾਗਮ 'ਤੇ)
2. ਸੁਰਿੰਦਰ ਘੁੰਮਣ, ਬਰੈਂਪਟਨ 670
3. ਮੈਡਮ ਛਿੰਦਰ ਕੌਰ, ਸ.ਪ.ਸ. ਕੋਟਲੀ(ਰੋਪੜ) 500
4. ਮੱਖਣ ਸਿੰਘ ਏ.ਈ.ਈ.-ਪਰਮਿੰਦਰ ਕੌਰ, ਬਠਿੰਡਾ 500
(ਆਪਣੀ ਪੱਚੀਵੀਂ ਵਿਆਹ ਗੰਢ 'ਤੇ)
5. ਰਣਬੀਰ ਕੌਰ, ਸੰਤੋ ਮਾਜਰਾ 500
6. ਭੀਖੀ ਇਕਾਈ 500
7. ਦਰਸ਼ਨ ਸਿੰਘ ਢਿੱਲੋਂ, ਲਾਡੀ ਕਲੋਨੀ,ਬਰਨਾਲਾ 500
(ਆਪਣੀ ਮਾਤਾ ਦੇ ਸ਼ੋਕ ਸਮਾਗਮ 'ਤੇ)
8. ਗੁਰਲਾਲ ਬਰਾੜ, ਬਰੈਂਪਟਨ 450
9. ਜਗਦੇਵ ਚਾਨਾ, ਕੈਨੇਡਾ 450
10. ਸੁਖਜੀਤ ਚਾਹਲ, ਬਰੈਂਪਟਨ 450
11. ਜੁਝਾਰ ਢਿੱਲੋਂ, ਕੈਨੇਡਾ 913

## ਇਕਾਈਆਂ ਨੂੰ ਸਹਾਇਤਾ

**ਰੋਪੜ ਇਕਾਈ ਲਈ**

1. ਹਰਵਿੰਦਰ ਫਿਰੋਜ਼ਪੁਰ (ਬੇਲਾ) 1100
ਕੋਰਟ ਕੇਸ ਜਿੱਤਣ ਦੀ ਖੁਸ਼ੀ 'ਚ
2. ਜਸਵੀਰ ਸਿੰਘ ਭੂਰੜੇ 800
(ਚਮਕੌਰ ਸਾਹਿਬ)

**ਰਾਮਪੁਰਾ ਫੂਲ ਇਕਾਈ ਲਈ**

1. ਮੇਘ ਨਾਥ, 500
(ਸੇਵਾ ਮੁਕਤ ਐਸ.ਡੀ.ਓ. ਬਿਜਲੀ ਬੋਰਡ)

**ਭਾਗੀਵਾਂਦਰ ਇਕਾਈ ਲਈ**

1. ਡਾ.ਮੇਜਰ ਸਿੰਘ 500
(ਮਾਨਸਿਕ ਸਿਹਤ ਵਿਭਾਗ), (ਆਪਣੇ ਲੜਕੇ ਦੇ ਵਿਆਹ 'ਤੇ)

**ਸੁਨਾਮ ਇਕਾਈ ਲਈ**

1. ਲਾਭ ਸਿੰਘ ਛਾਜਲਾ 1000
(ਆਪਣੇ ਬੇਟੇ ਰਾਜਵਿੰਦਰ ਦੇ ਹਰਪ੍ਰੀਤ ਨਾਲ ਹੋਈ ਸ਼ਾਦੀ 'ਤੇ)

## ਗ਼ਜ਼ਲ

ਹੋਰ ਕਿੰਨੀ ਦੇਰ ਤੱਕ ਇਹ ਸਿਲਸਿਲਾ ਚਲਦਾ ਰਹੇਗਾ।
ਧਰਮ ਦੇ ਹੀ ਨਾਮ ਤੇ ਫਿਰ ਆਦਮੀ ਮਰਦਾ ਰਹੇਗਾ।
ਭੀੜ ਵਿਚ ਜਦ ਜਾ ਰਲੇ ਉਹ, ਰੂਪ ਬਣਜੇ ਭੀੜ ਦਾ ਹੀ,
ਕਦ ਕੁ ਤੱਕ ਇਸ ਤਰਜ਼ ਤੇ ਹੀ ਆਦਮੀ ਚਲਦਾ ਰਹੇਗਾ।
ਆਪਣੀ ਹੀ ਸੋਚ ਚੋਂ ਜੇ, ਵਿਹਲ ਮਿਲਜੇ, ਫੇਰ ਹੀ ਤਾਂ,
ਦੂਸਰੇ ਦੇ ਹਿਤ ਲਈ ਉਹ, ਦੁਖ ਕੁਝ ਜਰਦਾ ਰਹੇਗਾ।
ਆਥਣ ਸਵੇਰੇ ਫਿਕਰ ਹੈ ਬੱਚਿਆਂ ਦੇ ਢਿੱਡ ਦੀ ਅੱਗ ਦਾ,
ਇੰਝ ਔਖੇ ਵਕਤ ਕਦ ਤੱਕ ਆਦਮੀ ਜਰਦਾ ਰਹੇਗਾ।
ਜੋਤਸ਼ੀਆਂ ਦੇ ਕਹੇ ਤੇ, ਬਾਬੇ ਦੇ ਬਚਨਾਂ 'ਤੇ ਰਹੇ,
ਆਪਣੀ ਹੀ ਲੁੱਟ ਤਾਈਂ ਆਦਮੀ ਤੱਕਦਾ ਰਹੇਗਾ।

98157-34540 ਪੂਰਨ ਕਾਉਂਕੇ

## ਕਾਰੋਬਾਰ

ਕੀ ਕਰਦੇ ਹੋ ਅੱਜ ਕੱਲ੍ਹ ?
ਭਗਵਾਨ ਦੀਆਂ ਮੂਰਤੀਆਂ ਕਿਰਾਏ ਤੇ ਦਿੰਦਾ ਹਾਂ।
ਕਿੰਨੇ ਕੁ ਭਗਵਾਨ ਨੇ ਤੁਹਾਡੇ ਪਾਸ ?
ਇਸ ਵੇਲੇ ਮੇਰੇ ਕੋਲ 15 ਕੁ ਨਗ ਹੈਗੇ ਨੇ ਤੇ ਪੰਜ ਰਥ ਵੀ ਨੇ, ਚੰਗਾ ਕਾਰੋਬਾਰ ਏ ਆਪਣਾ।

ਗੁਰਚਰਨ, ਨੂਰਪੁਰ

*ਨਹੀਂ ਸੀ ਸੋਚਿਆ*
*ਵਿੱਦਿਆ ਕੁਝ ਵੀ ਨਹੀਂ ਬਦਲੇਗੀ*
*ਉਵੇਂ ਹੀ ਸੁੰਗੜੀ ਰਹੇਗੀ*
*ਪਤੀ ਦੇਵ ਦੇ ਚਰਨਾਂ 'ਚ*
*ਸਕੂਲ ਦੀ ਹੈੱਡਮਿਸਟ੍ਰੈੱਸ ਦੀ ਹੋਂਦ*
*ਸੱਸ ਦੀਆਂ ਲੱਤਾਂ ਨੂੰ*
*ਭਾਣਾ ਮੰਨ ਕੇ ਜਰਦੀ ਐਮ.ਫਿਲ. ਕੁੜੀ*
*ਲਿਖਦੀ ਰਹੇਗੀ ਧਰਮੀ ਬਾਬਲ ਨੂੰ*
*ਰਜੀ ਖੁਸ਼ੀ ਦੇ ਖ਼ਤ।*
*ਸਾਇੰਸ ਅਧਿਆਪਕ*
*ਰੂਹ ਤੇ ਜੰਮੀ ਸੰਸਕਾਰਾਂ ਦੀ ਗਰਦ ਲੈ ਕੇ*
*ਸੂਰਜ ਨੂੰ ਰਾਹੂ ਕੇਤੂ ਤੋਂ ਬਚਾਉਣ ਲਈ*
*ਗੰਗਾ ਇਸ਼ਨਾਨ ਕਰਨ ਜਾਵੇਗਾ।*
*ਹਨੇਰਾ ਉਵੇਂ ਹੀ ਪਸਰਿਆ ਰਹੇਗਾ*
*ਕਰੂਏ ਦਾ ਵਰਤ ਰੱਖਦੀ*
*ਮੈਡਮ ਦੀ ਆਤਮਾ ਅੰਦਰ*
*ਨਹੀਂ ਸੀ ਸੋਚਿਆ*
*ਵਿੱਦਿਆ ਕੁਝ ਵੀ ਨਹੀਂ ਬਦਲੇਗੀ*

(ਲੰਬੀ ਕਵਿਤਾ 'ਤੀਸਰੀ ਅੱਖ' 'ਚੋਂ)

ਜਸਪਾਲ ਜੱਸੀ

## ਕਾਵਿ ਵਿਅੰਗ

ਸੱਚ ਖੰਡ ਕਦੇ ਮੁਕਤੀ ਲਾਰੇ
ਕਦੇ ਮੌਤੋਂ ਜਗਤ ਡਰਾਇਆ
ਅੰਧ ਸ਼ਰਧਾ ਵੱਸ ਭੋਲੀ ਜਨਤਾ
ਸ਼ੋਸ਼ਣ ਖੂਬ ਕਰਾਇਆ
ਸੁਪਰ ਬਜ਼ਾਰ ਖੋਲ੍ਹ ਡੇਰੇ 'ਚ
ਧਨ ਬੇਅੰਤ ਕਮਾਇਆ
ਰੂਹਾਨੀਅਤ ਦੇ ਪ੍ਰਵਚਨਾਂ ਓਹਲੇ
ਵੋਟ ਬੈਂਕ ਬਣਾਇਆ
ਵੋਟਾਂ ਬਣ ਕੇ ਸੰਗਤ ਵਿਕ ਗੀ
ਜਦ ਸਮਾਂ ਚੋਣਾਂ ਦਾ ਆਇਆ
ਆ ਜੋ ਜੀਹਨੇ ਪਾਰ ਲੰਘਣਾ
ਸਾਡੇ ਗੁਰਾਂ ਨੇ ਜਹਾਜ਼ ਬਣਾਇਆ

94173-20864 ...ਰਾਮ ਸਿੰਘ ਨਿਰਮਾਣ

ਜਦੋਂ ਕਿਸੇ ਨੂੰ ਸ਼ਾਬਾਸ਼ ਦਿੱਤੀ ਜਾਂਦੀ ਹੈ ਤਾਂ ਉਸ ਦੀ ਰੀੜ੍ਹ ਦੀ ਹੱਡੀ ਸਿੱਧੀ ਹੋ ਜਾਂਦੀ ਹੈ ਤੇ ਉਸ ਨੂੰ ਅਗਲੇਰੇ ਯਤਨ ਲਈ ਪ੍ਰੇਰਨਾ ਮਿਲ ਜਾਂਦੀ ਹੈ। ਜਦੋਂ ਮਨੁੱਖ ਉਸਾਰੂ ਪ੍ਰੇਰਨਾ ਅਧੀਨ ਠੀਕ ਰਾਹ ਤੇ ਚੱਲ ਪੈਂਦਾ ਹੈ ਤਾਂ ਉਹ ਸਮੱਸਿਆ ਦਾ ਭਾਗ ਨਹੀਂ, ਸਮਾਧਾਨ ਦਾ ਪੱਖ ਬਣ ਜਾਂਦਾ ਹੈ। ਪ੍ਰੇਰਨਾ ਦੀ ਘਾਟ ਕਾਰਣ ਹੀ ਸਾਡਾ ਅੰਦਰਲਾ ਇੱਕਜੁਟ ਨਾ ਹੋਣ ਕਾਰਣ ਅਸੀਂ ਪ੍ਰੇਸ਼ਾਨ ਤੇ ਅਸ਼ਾਂਤ ਰਹਿੰਦੇ ਹਾਂ ਕਿਉਂਕਿ ਸਵੈ ਵਿਰੋਧੀ ਵਿਚਾਰ ਅਤੇ ਇੱਛਾਵਾਂ ਸਾਨੂੰ ਵਿਰੋਧੀ ਦਿਸ਼ਾਵਾਂ ਵਿੱਚ ਖਿਚਦੀਆਂ ਰਹਿੰਦੀਆਂ ਹਨ। ਸੋ ਇਸ ਹਾਲਤ ਵਿੱਚ ਸਾਡੇ ਤੋਂ ਕੋਈ ਫ਼ੈਸਲਾ ਨਹੀਂ ਹੁੰਦਾ। ਵਾਸਤਵ ਵਿੱਚ ਅਸੀਂ ਸਾਰੇ ਕਿਸੇ ਨਾ ਕਿਸੇ ਪ੍ਰੇਰਨਾ ਅਧੀਨ ਵਿਚਰਦੇ ਹਾਂ।

*...ਨਰਿੰਦਰ ਸਿੰਘ ਕਪੂਰ*





*ਮਿੰਨੀ ਕਹਾਣੀ*

## ਠੇਕਾ

...ਸੁਖਮਿੰਦਰ ਸੇਖੋਂ

ਹਰਵਿੰਦਰ ਤੇ ਸਵਦੇਸ਼ ਆਪਸ ਵਿੱਚ ਬੈਠੇ ਸਾਹਿਤ, ਸਮਾਜ ਤੇ ਸਿਆਸਤ ਬਾਰੇ ਗੱਲਬਾਤ ਕਰ ਰਹੇ ਸਨ। ਅਚਾਨਕ ਉੱਥੇ ਉਨ੍ਹਾਂ ਦਾ ਤੀਸਰਾ ਦੋਸਤ ਚਿਤਵੰਤ ਵੀ ਆ ਗਿਆ। ਆਉਂਦੇ ਹੀ ਉਸ ਨੇ ਆਪਣੀ ਨਵੀਂ ਸਕੀਮ ਬਾਰੇ ਦੋਨਾਂ ਮਿੱਤਰਾਂ ਨੂੰ ਦੱਸਣਾ ਸ਼ੁਰੂ ਕਰ ਦਿੱਤਾ, 'ਮੈਂ ਤੁਹਾਨੂੰ ਪਹਿਲਾਂ ਵੀ ਥੋੜ੍ਹਾ ਜਿਹਾ ਦੱਸਿਆ ਸੀ ਪਰ ਹੁਣ ਮੇਰੀ ਸਕੀਮ ਸਿਰੇ ਚੜ੍ਹ ਗਈ ਐ, ਹੁਣ ਤਾਂ ਮੈਨੂੰ ਇੱਕ ਦਾਨੀ ਸੱਜਣ ਨੇ ਪਹਾੜਾਂ ਤੇ ਧਾਰਮਿਕ ਸਥਾਨ ਦੇ ਰਸਤੇ 'ਚ ਇੱਕ ਛੋਟਾ ਜਿਹਾ ਧਰਮ ਅਸਥਾਨ ਉਸਾਰਨ ਲਈ ਜ਼ਮੀਨ ਵੀ ਦੇ ਦਿੱਤੀ ਐ, ਮੈਂ ਹੁਣ ਉੱਥੇ ਸ਼ਰਧਾਲੂਆਂ ਲਈ ਇੱਕ ਢਾਂਚਾ ਖੜ੍ਹਾ ਕਰ ਦੇਣੈ, ਤੁਹਾਨੂੰ ਪਤਾ ਈ ਹੋਣੈ, ਯਾਤਰਾ ਵੇਲੇ ਘੱਟੋ ਘੱਟ 12-13 ਲੱਖ ਸ਼ਰਧਾਲੂ ਉੱਪਰ ਚੜ੍ਹਾਈ ਚੜ੍ਹ ਕੇ ਵੱਡੇ ਧਾਰਮਿਕ ਅਸਥਾਨ ਤੇ ਜਾਂਦੇ ਐ'

ਚਿਤਵੰਤ ਬੋਲਦੇ-ਬੋਲਦੇ ਇੱਕਦਮ ਚੁੱਪ ਕਰ ਗਿਆ ਜਿਵੇਂ ਦੋਹਾਂ ਮਿੱਤਰਾਂ ਦਾ ਕੋਈ ਪ੍ਰਤੀਕਰਮ ਜਾਣਨਾ ਚਾਹੁੰਦਾ ਹੋਵੇ।

'ਹਾਂ, ਐਨੇ ਕੁ ਸ਼ਰਧਾਲੂ ਤਾਂ ਜਾਂਦੇ ਈ ਹੋਣਗੇ, ਉੱਪਰ ਚੜ੍ਹਾਈ ਚੜ੍ਹ ਕੇ ਮੱਥਾ ਟੇਕਣ' ਹਰਵਿੰਦਰ ਤੇ ਸਵਦੇਸ਼ ਇਕੱਠਿਆਂ ਹੀ ਬੋਲ ਪਏ।

'ਆਪਾਂ ਪਤਾ ਕੀ ਕਰਨੈ, ਕੁਝ ਖ਼ਾਸ ਨਹੀਂ ਬੱਸ...ਆਉਂਦੇ ਜਾਂਦੇ ਸ਼ਰਧਾਲੂਆਂ ਲਈ ਗਰਮਾ ਗਰਮ ਚਾਹ ਨਾਲ ਸੇਵਾ ਕਰਿਆ ਕਰਾਂਗੇ, ਹੱਦ ਬਰੈੱਡ ਪਕੌੜਾ, ਏਨੀ ਕੁ ਸੇਵਾ ਤਾਂ ਆਖ਼ਰ ਕਰਨੀ ਈ ਪੈਣੀ ਐ ਸਾਧ ਸੰਗਤ ਦੀ ਕੀ ਲਗਦੈ ਐਨੇ ਨਾਲ? ਪਰ ਹੁਣ ਤੁਸੀਂ ਦੱਸੋ 12-13 ਲੱਖ ਸ਼ਰਧਾਲੂਆਂ ਵਿੱਚੋਂ ਜੇਕਰ ਹਰ ਕੋਈ 50-100 ਮੱਥਾ ਟੇਕ ਕੇ ਅੱਗੇ ਲੰਘੇ ਤਾਂ ਕਿੰਨੇ ਬਣੇ? ਬਣ ਗਏ ਨਾ ਆਪਾਂ ਦਿਨਾਂ 'ਚ ਈ ਅਮੀਰ! ਹੋਰ ਅਮੀਰ ਕਿਵੇਂ ਬਣਦੇ ਨੇ? ਐਮੇਂ ਈ...ਹੁਣ ਅਸੀਂ ਵੀ ਸਿੱਖ ਲਿਐ ਜ਼ਿੰਦਗੀ ਜਿਉਣ ਦਾ ਰਾਜ਼।'

ਇਹ ਕਹਿ ਕੇ ਚਿਤਵੰਤ ਹੱਥ ਤੇ ਹੱਥ ਮਾਰ ਉੱਚੀ ਦੇਣੇ ਠਹਾਕਾ ਲਗਾ ਕੇ ਹੱਸਣ ਲਗਦਾ ਹੈ। ਹਰਵਿੰਦਰ ਤੇ ਸਵਦੇਸ਼ ਸੋਚਦੇ ਹਨ...'ਵਾਹ ਚਿਤਵੰਤ ਸਿਹੁੰ ਨੇ ਆਪਣੇ ਧਰਮ ਤੋਂ ਬਿਨਾਂ ਦੂਜੇ ਧਰਮਾਂ ਦਾ ਵੀ ਠੇਕਾ ਲੈਣਾ ਸ਼ੁਰੂ ਕਰ ਦਿੱਤੈ'

## ਜੋਤਿਸ਼ੀ

...ਖ਼ਲੀਲ ਜਿਬਰਾਨ

ਮੈਂ ਤੇ ਮੇਰੇ ਦੋਸਤ ਨੇ ਇੱਕ ਅੰਨ੍ਹੇ ਆਦਮੀ ਨੂੰ ਮੰਦਰ ਦੀ ਛਾਂ 'ਚ ਬੈਠੇ ਦੇਖਿਆ। ਮੇਰੇ ਦੋਸਤ ਨੇ ਮੈਨੂੰ ਦੱਸਿਆ ਕਿ ਇਹ ਸਾਡੇ ਦੇਸ਼ ਦਾ ਸਭ ਤੋਂ ਸਿਆਣਾ ਆਦਮੀ ਹੈ।

ਮੈਂ ਆਪਣੇ ਦੋਸਤ ਨੂੰ ਛੱਡ ਕੇ ਉਸ ਆਦਮੀ ਕੋਲ ਗਿਆ ਤੇ ਪੈਰੀਂ ਹੱਥ ਲਾਇਆ। ਫਿਰ ਅਸੀਂ ਗੱਲਾਂ ਕਰਨ ਲੱਗੇ। ਕੁਝ ਦੇਰ ਬਾਅਦ ਮੈਂ ਪੁੱਛਿਆ, 'ਮੁਆਫ਼ ਕਰਨਾ, ਤੁਸੀਂ ਅੰਨ੍ਹੇ ਕਦ ਹੋਏ?'

ਉਸ ਨੇ ਉੱਤਰ ਦਿੱਤਾ, 'ਮੈਂ ਜਨਮ ਤੋਂ ਹੀ ਅੰਨ੍ਹਾ ਹਾਂ।' ਮੈਂ ਪੁੱਛਿਆ, 'ਤੁਸੀਂ ਕਿਸ ਸ਼ਾਸਤਰ ਦਾ ਅਧਿਐਨ ਕੀਤਾ ਹੈ।'

ਉਸ ਨੇ ਕਿਹਾ, 'ਮੈਂ ਜੋਤਿਸ਼ੀ ਹਾਂ।'

ਫਿਰ ਉਸ ਨੇ ਆਪਣੀ ਛਾਤੀ ਤੇ ਹੱਥ ਰਖਦੇ ਹੋਏ ਕਿਹਾ, 'ਹਾਂ, ਮੈਂ ਆਕਾਸ਼ ਮੰਡਲ ਦੇ ਸੂਰਜ, ਚੰਦਰਮਾ ਤੇ ਗ੍ਰਹਿਆਂ ਦਾ ਨਿਰੀਖ਼ਣ ਕਰਦਾ ਰਹਿੰਦਾ ਹਾਂ।'

## ਕੈਰੀਅਰ ਇੰਸਟੀਚਿਊਟ ਦੇ ਮਹੂਰਤ ਮੌਕੇ ਹਵਨ ਯੱਗ

ਤਪਾ ਮੰਡੀ, 25 ਮਾਰਚ (ਪੱਤਰ ਪ੍ਰੇਰਕ) -

*✴ ਅਸੀਂ ਹੌਕਿਆਂ ਨੂੰ ਹਵਨਾਂ 'ਚ ਸਾੜਦੇ,*
*ਪੂਜਾ 'ਚੋਂ ਭਵਿੱਖ ਲੱਭਦੇ।*

## ਮੰਦਰ 'ਚੋਂ ਟੱਲ ਚੋਰੀ

ਮੁਕਤਸਰ, 13 ਮਾਰਚ (ਨਿੱਜੀ ਪੱਤਰ ਪ੍ਰੇਰਕ) -

*✴ ਟੱਲ ਹੋ ਗਿਆ ਮੰਦਰ 'ਚੋਂ ਚੋਰੀ,*
*ਸੰਕਟ ਮੋਚਨ ਦਾ।*

## ਦਿਨ ਦਿਹਾੜੇ ਜੋਤਿਸ਼ੀ ਲੁੱਟਿਆ

ਕਪੂਰਥਲਾ, 12 ਅਪ੍ਰੈਲ (ਪੱਤਰ ਪ੍ਰੇਰਕ)-

*✴ ਸ਼ਰੇਆਮ ਹੀ ਜੋਤਿਸ਼ੀ ਲੁੱਟਿਆ,*
*ਲੋਕਾਂ ਦਾ ਭਵਿੱਖ ਦਸਦਾ।*

94173-33203 ਜਗਸੀਰ ਜੀਦਾ

# ਪਰਾਈ ਪੌਣ

ਸੁਖਵਿੰਦਰ ਕੌਰ ਖ਼ੋਸਾ

ਮੈਂ ਸੀਨੀਅਰ ਸੈਕੰਡਰੀ ਸਕੂਲ ਵਿੱਚ ਅਧਿਆਪਕ ਸਾਂ। ਇੱਕ ਸੈਸ਼ਨ ਪੂਰਾ ਹੋ ਗਿਆ ਅਤੇ ਨਵਾਂ ਸ਼ੁਰੂ ਹੋ ਗਿਆ। ਸਕੂਲ ਵਿੱਚ ਜ਼ਿਆਦਾਤਰ ਬੱਚੇ ਗਰੀਬਾਂ ਦੇ ਸਨ ਅਤੇ ਮੁੱਠੀ ਭਰ ਮੱਧ ਵਰਗੀ ਪਿਛੋਕੜ ਵਾਲੇ। ਬਹੁਤੇ ਬੱਚੇ ਸਕੂਲੋਂ ਘਰ ਜਾ ਕੇ ਦੁਕਾਨਾਂ, ਫ਼ੈਕਟਰੀਆਂ ਅਤੇ ਖ਼ੇਤਾਂ ਵਿੱਚ ਦਿਹਾੜੀ ਦੱਪਾ ਕਰਕੇ ਮਾਪਿਆਂ ਦਾ ਹੱਥ ਵਟਾਉਂਦੇ ਸਨ। ਦਾਖ਼ਲਾ ਭਰਨ ਲਈ ਫ਼ੀਸ ਅਤੇ ਸਾਲ ਭਰ ਦੀਆਂ ਰੋਟੀਆਂ ਦਾ ਜੁਗਾੜ ਵੀ ਕਰਦੇ।

ਵਾਢੀ ਦੇ ਦਿਨਾਂ ਵਿੱਚ ਦਾਖ਼ਲਿਆਂ ਦਾ ਜ਼ੋਰ ਸੀ। ਦਾਖ਼ਲ ਹੋਣ ਵਾਲੇ ਬੱਚਿਆਂ ਦੇ ਮਾਪਿਆਂ ਦੇ ਤਰਲੇ ਵੀ ਸ਼ੁਰੂ ਹੋ ਗਏ। 'ਜੀ, ਕਣਕ ਵੱਢਣ ਲਈ ਛੁੱਟੀ ਦੇ ਦਿਓ।' 'ਜੀ ਆਹੀ ਦਿਨ ਐ ਚਾਰ ਪੈਸੇ ਕਮਾਉਣ ਅਤੇ ਦਾਣੇ 'ਕੱਠੇ ਕਰਨ ਦੇ।' ਬੱਚਿਆਂ ਨੇ ਕਣਕ ਵੱਢਣ ਜਾਣਾ ਸੀ ਪਰ ਅਧਿਆਪਕਾਂ ਦੇ ਸਿਰ ਤੇ ਅਫ਼ਸਰਾਂ ਦਾ ਡੰਡਾ ਸੀ ਕਿ ਸਕੂਲਾਂ 'ਚੋਂ ਬੱਚਿਆਂ ਦੀ ਹਾਜ਼ਰੀ ਨਹੀਂ ਘਟਣ ਦੇਣੀ। ਵਾਢੀ ਦਾ ਮਹੀਨਾ ਬੀਤ ਗਿਆ। ਮੈਂ ਸਤਵੀਂ ਕਲਾਸ ਦੀ ਇੰਚਾਰਜ ਸਾਂ। ਮਹੀਨੇ ਬਾਅਦ ਵੀ ਕਾਫ਼ੀ ਬੱਚਿਆਂ ਕੋਲ ਕਿਤਾਬਾਂ ਕਾਪੀਆਂ ਪੂਰੀਆਂ ਨਹੀਂ ਸਨ। ਮੈਂ ਬੱਚਿਆਂ ਨਾਲ ਖੁੱਲ੍ਹ ਕੇ ਗੱਲ ਕੀਤੀ ਕਿਉਂਕਿ ਲੋੜਵੰਦ ਬੱਚਿਆਂ ਦੇ ਬੂਟਾਂ, ਵਰਦੀਆਂ, ਜਰਸੀਆਂ ਦਾ ਪ੍ਰਬੰਧ ਸਕੂਲ ਦੇ ਪ੍ਰਿੰਸੀਪਲ ਵੱਲੋਂ ਕਰਵਾ ਦਿੱਤਾ ਜਾਂਦਾ ਸੀ। ਸ਼ਰਾਰਤੀ ਬੱਚਿਆਂ ਦੇ ਮਾਪਿਆਂ ਨੂੰ ਪ੍ਰਿੰਸੀਪਲ ਘਰ-ਘਰ ਜਾ ਕੇ ਮਿਲਦਾ। ਕਈ ਅਧਿਆਪਕ ਲਾ ਕੇ ਗੱਲ ਕਰਦੇ ਕਿ ਉਹ ਗਰੀਬ ਘਰਾਂ ਦੇ ਬੱਚਿਆਂ ਦੇ ਟੁੱਟੇ ਮੰਜਿਆਂ ਤੇ ਬੈਠ ਕੇ ਉਨ੍ਹਾਂ ਦੇ ਮਾਪਿਆਂ ਨਾਲ ਇਉਂ ਗੱਲਾਂ ਕਰਦੈ ਜਿਵੇਂ ਕੋਈ ਰਿਸ਼ਤੇਦਾਰ ਹੋਵੇ।

ਅਜਿਹੇ ਵਿਦਿਆਰਥੀਆਂ ਵਿੱਚ ਹੀ ਇੱਕ ਸੀ, ਪਵਨ। ਮੈਂ ਉਸ ਨੂੰ ਕਦੇ ਹਸਦੇ ਜਾਂ ਚੌੜ ਕਰਦੇ ਨਹੀਂ ਤੱਕਿਆ ਸੀ। ਪੀਲੀਆਂ ਤੇ ਲਾਲ ਅੱਖਾਂ, ਮੱਥੇ ਤੇ ਤਿਉੜੀ ਸੱਪ ਦੇ ਫ਼ਨ ਵਾਂਗ ਖੜ੍ਹੀ ਹੁੰਦੀ। ਦੇਖਣ 'ਚ ਉਹ ਹੱਡੀਆਂ ਦੀ ਮੁੱਠ ਲਗਦਾ। ਉਸ ਦੀ ਲਿਖਾਈ ਵੀ ਬਹੁਤ ਗੰਦੀ ਸੀ। ਇੱਕ ਦਿਨ ਮੈਂ ਪੁੱਛਿਆ ਤਾਂ ਆਵਦੀਆਂ ਤਿਉੜੀਆਂ ਹੋਰ ਡੂੰਘੀਆਂ ਕਰਕੇ ਬੋਲਿਆ, 'ਜੀ ਸਿਰ ਬਹੁਤ ਦੁਖ਼ਦਾ ਰਹਿੰਦੈ।'

ਇੱਕ ਦਿਨ ਅਚਾਨਕ ਅੱਧੀ ਛੁੱਟੀ ਵੇਲੇ ਮੈਂ ਕਲਾਸ ਵਿੱਚ ਗਈ। ਸਿਵਾਏ ਪਵਨ ਦੇ ਉੱਥੇ ਕੋਈ ਹੋਰ ਬੱਚਾ ਨਹੀਂ ਸੀ। ਉਹ ਵੱਡੇ ਮੇਜ ਤੇ ਸਿਰ ਸੁੱਟੀ ਪਿਆ ਸੀ। ਸਿਰ ਤੇ ਹੱਥ ਧਰ ਕੇ ਮੈਂ ਪੁੱਛਿਆ, 'ਪਵਨ, ਤੂੰ ਠੀਕ ਐਂ?' ਮੇਰੇ ਪੁੱਛਣ ਤੇ ਉਹ ਫੁੱਟ ਪਿਆ। ਉਸ ਦੇ ਧਸੇ ਹੋਏ ਕੋਇਆਂ ਵਿੱਚ ਹੰਝੂ ਉਮੜ ਆਏ। ਫਿਰ ਉਹ ਹੁਬਕੀਂ ਰੋਣ ਲੱਗ ਪਿਆ। ਮੈਂ ਕੋਲ ਬੈਠ ਗਈ, 'ਕੀ ਗੱਲ, ਤੂੰ ਰੋਨਾ ਕਿਉਂ ਐਂ, ਦੱਸ ਮੈਨੂੰ?' ਉਹ ਬੋਲਿਆ, 'ਜੀ ਸਾਰਾ ਸਰੀਰ ਦੁਖ਼ਦੈ।' ਮੈਂ ਉਸ ਨੂੰ ਡਾਕਟਰ ਕੋਲ ਜਾਣ ਲਈ ਕਿਹਾ ਅਤੇ ਉਸ ਨੂੰ ਧਰਵਾਸਾ ਦਿੰਦਿਆਂ ਕਿਹਾ ਕਿ ਸਿਰ ਕੋਈ ਵੱਡੀ ਸਮੱਸਿਆ ਨਹੀਂ, ਬੱਸ ਕਮਜ਼ੋਰੀ ਹੈ ਅਤੇ ਤੂੰ ਠੀਕ ਹੋ ਜਾਵੇਂਗਾ। ਉਹ ਹੋਰ ਸੁੰਗੜ ਗਿਆ। ਮੇਰੀਆਂ ਕੋਸ਼ਿਸ਼ਾਂ ਦੇ ਬਾਵਜੂਦ ਵੀ ਉਹ ਦਵਾਈ ਲੈਣ ਮੇਰੇ ਨਾਲ ਨਾ ਤੁਰਿਆ। ਉਂਜ ਪਵਨ ਦਿਮਾਗ਼ੀ ਸੀ। ਜਿੰਨਾ ਕੰਮ ਕਰਦਾ, ਵਧੀਆ, ਸਿਵਾਏ ਲਿਖਾਈ ਦੇ। ਉਹ ਗੱਲ ਜਲਦੀ ਸਮਝ ਲੈਂਦਾ। ਦਿਨ ਬੀਤਦੇ ਗਏ। ਮਈ ਮਹੀਨੇ ਗਰਮੀਂ ਜ਼ੋਰਾਂ ਤੇ ਸੀ। ਉਹ ਕਈ ਦਿਨ ਸਕੂਲ ਨਾ ਆਇਆ। ਮੈਨੂੰ ਉਸ ਦੀ ਉਦਾਸੀ ਅਤੇ ਰੋਣਾ ਨਾ ਭੁੱਲਦੇ। ਮੇਰੀਆਂ ਨਜ਼ਰਾਂ ਉਸ ਨੂੰ ਲਭਦੀਆਂ। ਕੁਝ ਦਿਨਾਂ ਬਾਅਦ ਬੱਚਿਆਂ ਨੇ ਦੱਸਿਆ ਤਾਂ ਸੁਣ ਕੇ ਰੌਂਗਟੇ ਖੜ੍ਹੇ ਹੋ ਗਏ। ਉਸ ਦਾ ਬਾਪ ਸ਼ਰਾਬੀ ਕਬਾਬੀ ਸੀ ਜੋ ਪੀ ਕੇ ਰੋਜ਼ ਖ਼ਰੂਦ ਕਰਦਾ, ਉਸ ਦੀ ਮਾਂ ਨੂੰ ਕੁੱਟਦਾ, ਉਹ ਡਰਦਾ ਮਾਰਾ ਕਿਸੇ ਦੇ ਘਰ ਜਾ ਲੁਕਦਾ। ਗੱਲਾਂ ਸੁਣ ਕੇ ਸਾਰਾ ਦਿਨ ਮਨ ਖ਼ਰਾਬ ਰਿਹਾ।

ਕਈ ਦਿਨਾਂ ਬਾਅਦ ਅਚਾਨਕ ਪਵਨ ਸਕੂਲ ਆਇਆ। ਮੈਨੂੰ ਉਹ ਹੋਰ ਵੀ ਉਦਾਸ ਲੱਗਿਆ। ਘੰਟੀ ਵੱਜਣ ਬਾਅਦ ਮੈਂ ਉਸ ਨੂੰ ਬੁਲਾਇਆ ਤੇ ਨਾ ਆਉਣ ਦਾ ਕਾਰਣ ਪੁੱਛਿਆ। ਉਸ ਨੇ ਸੰਗਦੇ ਜਿਹੇ ਦੱਸਿਆ, 'ਮੇਰੀ ਮਾਂ ਮੈਨੂੰ ਇੱਕ ਬਾਬੇ ਕੋਲ ਲੈ ਕੇ ਜਾਂਦੀ ਐ, ਬਾਬਾ ਕਹਿੰਦੈ, ਤੁਹਾਡੇ ਘਰ ਪਰਾਈ ਪੌਣ ਐ, ਜੀਹਦੇ ਕਰਕੇ ਤੇਰਾ ਮੁੰਡਾ ਬਿਮਾਰ ਰਹਿੰਦੈ ਤੇ ਤੈਨੂੰ ਤੇਰਾ ਪਤੀ ਤੰਗ ਕਰਦੈ।'

ਮੈਂ ਉਸ ਨੂੰ ਸਮਝਾਉਂਦਿਆਂ ਕਿਹਾ, 'ਬੇਟੇ, ਕੋਈ ਗੱਲ ਨਹੀਂ, ਤੇਰਾ ਇਲਾਜ ਬਾਬਿਆਂ ਕੋਲ ਨਹੀਂ, ਡਾਕਟਰਾਂ ਕੋਲ ਐ, ਤੂੰ ਮੇਰੇ ਨਾਲ ਚੱਲ ਤਾਂ ਸਹੀ, ਆਪਾਂ ਡਾਕਟਰ ਕੋਲੋਂ ਦਵਾਈ ਲੈ ਆਉਂਦੇ ਹਾਂ।' ਸਫ਼ਾਈ ਦਿੰਦਿਆਂ ਪਵਨ ਬੋਲਿਆ, 'ਮੈਡਮ ਜੀ, ਮਾਂ ਮੱਲੋ ਮੱਲੀ ਮੈਨੂੰ ਬਾਬੇ ਕੋਲ ਲੈ ਕੇ ਜਾਂਦੀ ਐ, ਮੈਂ ਨੀ ਜਾਂਦਾ।' ਉਹ ਦਸਦਾ ਗਿਆ, ਮੈਂ ਸੁੰਨ ਬਣੀ ਸੁਣਦੀ ਰਹੀ। 'ਮੈਡਮ ਮੈਨੂੰ ਖੇਡਣਾ ਪੈਂਦੇ...ਜ਼ੋਰ-ਜ਼ੋਰ ਦੀ ਸਿਰ ਮਾਰਨਾ ਪੈਂਦੇ...ਜੇ ਨਾ ਮਾਰਾਂ ਤਾਂ ਬਾਬਾ ਚਿਮਟੇ ਮਾਰਦੈ।' ਮੇਰੀ ਮਾਂ ਨੂੰ ਅੰਨ੍ਹਾ ਵਿਸ਼ਵਾਸ ਐ ਕਿ ਮੇਰਾ ਪਿਓ ਸ਼ਰਾਬ ਪੀਣੋਂ ਹਟ ਜਾਵੇਗਾ ਤੇ ਮੈਂ ਰਾਜ਼ੀ ਹੋ ਜਾਵਾਂਗਾ। ਉਸ ਨੇ ਆਵਦੀ ਗੱਲ ਸਮੇਟੀ।

ਉਸ ਦੀ ਵਿਥਿਆ ਸੁਣ ਕੇ ਮੈਂ ਉਸ ਦੀ ਮਾਂ ਨੂੰ ਮਿਲਣ ਦੀ ਕੋਸ਼ਿਸ਼ ਕੀਤੀ ਪਰ ਮਾਂ ਮੈਨੂੰ ਮਿਲਣ ਲਈ ਤਿਆਰ ਨਾ ਹੋਈ।

ਬਾਕੀ ਸਫ਼ਾ 39 'ਤੇ





# ਲਾਰਜ ਹੈਡਰੋਨ ਕਲੌਰਾਈਡ ਪ੍ਰਯੋਗ



ਡਾ. ਗੁਰਬਖਸ਼ ਸਿੰਘ ਭੰਡਾਲ

ਸ਼ੁਰੂ ਤੋਂ ਹੀ ਮਨੁੱਖ ਦੀ ਉਤਸੁਕਤਾ ਰਹੀ ਏ ਕਿ ਇਹ ਜਾਣਿਆ ਜਾਵੇ ਕਿ ਬ੍ਰਹਿਮੰਡ ਕਿਵੇਂ ਬਣਿਆ, ਬਿੱਗ-ਬੈਂਗ ਦੌਰਾਨ ਕੀ ਵਾਪਰਿਆ, ਬਲੈਕ ਊਰਜਾ ਅਤੇ ਬਲੈਕ ਮਾਦਾ ਕੀ ਏ, ਮਾਦਾ ਕਿਸ ਤਰ੍ਹਾਂ ਦੇ ਉਪ-ਕਣਾਂ ਦਾ ਬਣਿਆ ਹੋਇਆ ਏ, ਮਾਦਾ ਦੇ ਮੁੱਢਲੇ ਹਿੱਸੇ ਵਜੋਂ ਹਿੱਗਜ਼ ਬੋਸੋਨ ਕੀ ਹੁੰਦੇ ਨੇ, ਕੀ ਇਕ ਧਰੁਵ ਵਾਲਾ ਚੁੰਬਕ ਵੀ ਹੋ ਸਕਦਾ ਏ ਆਦਿ। ਅਜਿਹੇ ਬਹੁਤ ਸਾਰੇ ਮੁਢਲੇ ਪ੍ਰਸ਼ਨਾਂ ਦਾ ਜਵਾਬ ਤਲਾਸ਼ਣ ਲਈ ਦੁਨੀਆਂ ਦੇ ਲਗਭਗ ਸੌ ਦੇਸ਼ਾਂ ਵਲੋਂ (ਯੂਰਪੀਆ ਸੈਂਟਰ ਫਾਰ ਨਿਊਕਲੀਅਰ ਰਿਸਰਚ) (ਸਰਨ ਛਉਂ) ਦੀ ਸਥਾਪਨਾ ਕੀਤੀ ਗਈ ਜਿਸ ਵਿਚ ਕੀਤੇ ਜਾਣ ਵਾਲੇ ਪ੍ਰਯੋਗ ਇਹਨਾਂ ਮੁੱਢਲੇ ਪ੍ਰਸ਼ਨਾਂ ਨੂੰ ਹੱਲ ਕਰਨ ਲਈ ਯਤਨ ਕਰਨਗੇ। ਸਰਨ ਦੀ ਸਭ ਤੋਂ ਪਲੇਠੀ ਅਤੇ ਨਰੋਈ ਪਹਿਲਕਦਮੀ ਹੈ, 30 ਮਾਰਚ 2010 ਨੂੰ 'ਲਾਰਜ ਹੈਡਰੋਨ ਕੋਲਾਈਡਰ ( ਵਿਚ ਉਚਤਮ ਊਰਜਾ ਵਾਲੇ ਦੋ ਪ੍ਰੋਟੋਨਾਂ ਦਾ ਆਪਸ ਵਿਚ ਟਕਰਾਉਣਾ ਅਤੇ ਇਹ ਪਤਾ ਕਰਨਾ ਕਿ ਪ੍ਰੋਟੋਨਾਂ ਦੇ ਬਹੁਤ ਜ਼ਿਆਦਾ ਊਰਜਾ ਨਾਲ ਆਪਸੀ ਟਕਰਾਉਣ 'ਤੇ ਕੀ ਵਾਪਰਦਾ? ਅਜੇਹੇ ਮੌਕੇ ਦੇ ਹਾਲਾਤ, ਬ੍ਰਹਿਮੰਡ ਦੀ ਉਤਪਤੀ ਦੌਰਾਨ ਬਿੱਗ-ਬੈਂਗ ਵਰਗੇ ਹੁੰਦੇ ਹਨ ਜਿਸ ਤੋਂ ਬਿੱਗ-ਬੈਂਗ ਦੌਰਾਨ ਵਾਪਰੀਆਂ ਘਟਨਾਵਾਂ ਨੂੰ ਦੇਖਣਾ, ਸਮਝਣਾ ਅਤੇ ਇਸ ਤੋਂ ਭਵਿੱਖੀ ਖੋਜ ਨੂੰ ਪ੍ਰਭਾਵਤ ਕਰਨ ਵਾਲੇ ਸਿੱਟੇ ਕੱਢਣਾ।

ਦੁਨੀਆਂ ਦਾ ਸਭ ਤੋਂ ਵੱਡਾ ਅਤੇ ਸਭ ਤੋਂ ਜ਼ਿਆਦਾ ਊਰਜਤ ਕਰਨ ਵਾਲਾ ਅਣੂ ਐਕਸੀਲੇਟਰ ਹੈ ਜੋ 50 ਤੋਂ 175 ਮੀਟਰ ਤੱਕ ਧਰਤੀ ਦੇ ਹੇਠਾਂ, 27 ਕਿਲੋਮੀਟਰ ਘੇਰੇ ਵਾਲੀ ਗੋਲਕਾਰ, 3.8 ਮੀਟਰ ਚੌੜੀ ਸੁਰੰਗ ਵਿਚ ਸਥਿੱਤ ਹੈ ਜੋ 1983 ਅਤੇ 1988 ਦੇ ਦੌਰਾਨ ਬਣਾਈ ਗਈ ਸੀ। ਇਸਦਾ ਬਹੁਤਾ ਭਾਗ ਫਰਾਂਸ ਵਿਚ ਅਤੇ ਕੁਝ ਹਿੱਸਾ ਸਵਿਟਜ਼ਰਲੈਂਡ ਵਿਚ ਹੈ। ਸੁਰੰਗ ਵਿਚਲੇ ਦੋ ਸਮਾਨੰਤਰ ਪਾਈਪਾਂ ਵਿਚ ਪ੍ਰੋਟੋਨ-ਧਾਰਾਵਾਂ ਵਿਰੋਧੀ ਦਿਸ਼ਾ ਵਿਚ ਦੌੜਦੀਆਂ ਹਨ ਅਤੇ ਉਹ ਚਾਰ ਥਾਵਾਂ 'ਤੇ ਇਕ ਦੂਸਰੇ ਨਾਲ ਟਕਰਾਉਂਦੀਆਂ ਹਨ। 1232 ਚੁੰਬਕ ਪ੍ਰੋਟੋਨਾਂ ਨੂੰ ਗੋਲ ਦਾਇਰੇ ਵਿਚ ਰੱਖਦੇ ਹਨ ਜਦ ਕਿ 392 ਚੌ-ਸਿਰੇ ਚੁੰਬਕ ਪ੍ਰੋਟੋਨਾਂ ਨੂੰ ਕੇਂਦਰਤ ਕਰਦੇ ਹਨ ਤਾਂ ਕਿ ਪ੍ਰੋਟੋਨਾਂ ਦੇ ਆਪਸੀ ਟਕਰਾਉਣ ਦੀ ਸੰਭਾਵਨਾ ਬਹੁਤ ਜ਼ਿਆਦਾ ਹੋਵੇ। ਇਸ ਤਰ੍ਹਾਂ ਇਸ ਵਿਚ ਲੱਗਪੱਗ 1600 ਸੁਪਰਕੰਡਕਟਿੰਗ ਚੁੰਬਕ ਵਰਤੇ ਗਏ ਹਨ ਜਿਹਨਾਂ ਨੂੰ 1.9 ਕੈਲਵਿਨ ( -271.25 ਸੈਂਟੀਗਰੇਡ, ਬਹੁਤ ਹੀ ਘੱਟ ਤਾਪਮਾਨ) ਤਾਪਮਾਨ 'ਤੇ ਰੱਖਣ ਲਈ 96 ਟਨ ਤਰਲ ਹੀਲੀਅਮ ਦੀ ਲੋੜ ਪੈਂਦੀ ਹੈ। ਪ੍ਰੋਟੋਨਾਂ ਨੂੰ ਸੁਪਰ ਪ੍ਰੋਟੋਨ ਐਕਸੀਲੇਟਰ ਨਾਲ 20 ਮਿੰਟ ਤੱਕ 450 ਗੈਗਾ ਇਲੈਕਟਰੋਨ ਵੋਲਟ ਤੋ 7 ਟੈਰਾ ਇਲੈਕਟੋਰਨ ਵੋਲਟ (ਇਲੈਕਟਰੋਨ ਵੋਲਟ, ਇਲੈਕਟਰੋਨ, ਪ੍ਰੋਟੋਨ, ਨਿਊਟਰੋਨ ਆਦਿ ਦੀ ਊਰਜਾ ਦੀ ਇਕਾਈ ਹੈ ਅਤੇ ਇਹ 1.6‘ 10-19 ਜੂਲ ਹੁੰਦੀ ਹੈ। ਇਕ ਗੈਗਾ 1000 ਮਿਲੀਅਨ ਦੇ ਬਰਾਬਰ ਹੁੰਦਾ ਹੈ ਜਦ ਕਿ ਇਕ ਟੈਰਾ ਇਕ ਮਿਲੀਅਨ ਮਿਲੀਅਨ ਦੇ ਬਰਾਬਰ ਹੁੰਦਾ ਹੈ) ਤੱਕ ਊਰਜਤ ਕੀਤਾ ਜਾਂਦਾ ਹੈ ਅਤੇ ਚੁੰਬਕੀ ਖੇਤਰ ਨੂੰ 0.54 ਤੋਂ 8.3 ਟੈਸਲਾ (ਚੁੰਬਕੀ ਖੇਤਰ ਦੀ ਇਕਾਈ) ਤੱਕ ਵਧਾ ਦਿਤਾ ਜਾਂਦਾ ਹੈ। ਜਦ ਹਰ ਪ੍ਰੋਟੋਨ ਦੀ ਊਰਜਾ 7 ਟੈਰਾ ਇਲੈਕਟਰੋਨ ਵੋਲਟ ਹੋਵੇਗੀ ਤਾਂ ਜਦ ਦੋ ਪ੍ਰੋਟੋਨ ਧਾਰਾਵਾਂ ਟਕਰਾਉਂਦੀਆਂ ਹਨ ਤਾਂ ਆਪਸੀ ਟਕਰਾਅ ਦੀ ਕੁਲ ਊਰਜਾ 14 ਟੈਰਾ ਇਲੈਕਟੋਰਨ ਵੋਲਟ ਹੋ ਜਾਂਦੀ ਹੈ। ਇੰਨੀ ਊਰਜਾ 'ਤੇ ਪ੍ਰੋਟੋਨਾਂ ਦੀ ਗਤੀ ਰੌਸ਼ਨੀ ਦੀ ਗਤੀ ਦਾ 99.9999991× ਹੁੰਦੀ ਹੈ ਅਤੇ ਸੁਰੰਗ ਵਿਚ ਇਕ ਚੱਕਰ ਪੂਰਾ ਕਰਨ ਲਈ ਪ੍ਰੋਟੋਨਾਂ ਨੂੰ 90 ਮਾਈਕਰੋ ਸੈਂਕਿੰਡ (10-6 ਸੈਂਕਿੰਡ) ਤੋਂ ਵੀ ਘੱਟ ਸਮਾਂ ਲੱਗਦਾ ਹੈ ਜੋ ਚਾਰ ਜਗ੍ਹਾ 'ਤੇ ਆਪਸ ਵਿਚ ਟਕਰਾਉਂਦੇ ਹਨ।

ਵਿਗਿਆਨਕ ਦੁਨੀਆਂ ਦਾ ਸਭ ਤੋਂ ਮਹਿੰਗਾ ਅਤੇ ਸਭ ਤੋਂ ਵੱਡਾ ਪ੍ਰਯੋਗ ਕਰਨ ਲਈ, ਉਚਤਮ ਊਰਜਾ ਵਾਲੀਆਂ ਪ੍ਰੋਟੋਨ-ਧਾਰਾਵਾਂ ਦੇ ਆਪਸੀ ਟਕਰਾਅ ਦੌਰਾਨ ਕੀ ਵਾਪਰਦਾ ਹੈ, ਕਿਹੋ ਜਿਹੀਆਂ ਕਿਰਿਆਵਾਂ ਹੁੰਦੀਆਂ, ਕਿਸ ਤਰ੍ਹਾਂ ਦੇ ਉਪ-ਕਣ ਉਤਪਤ ਹੁੰਦੇ ਹਨ ਆਦਿ, ਪਰਖਣ ਅਤੇ ਸਮਝਣ ਲਈ ਸਮਾਨੰਤਰ ਗੋਲਾਈਦਾਰ ਪਾਈਪਾਂ ਦੇ ਦੁਆਲੇ ਚਾਰ ਡਿਟੈਕਟਰ ਲਾਏ ਗਏ ਹਨ। ਐਟਲਸ ਉਸ ਡਿਟੈਕਟਰ ਮਾਦਾ ਦਾ ਆਧਾਰ ਅਤੇ ਨਵੀਂ ਫਿਜਿਕਸ ਦੇ ਅਲੱਭ-ਚਿੰਨ੍ਹਾਂ ਨੂੰ ਭਾਲਣ ਲਈ ਹੈ। ਸੀਐਮਐਸ ਛੰ ਡਿਟੈਕਟਰ ਕੁਦਰਤ ਵਿਚ ਪਸਰੇ ਬਲੈਕ ਮਾਦਾ ਅਤੇ ਹਿੱਗਜ ਬੋਸੋਨਾਂ ਨੂੰ ਲੱਭਣ ਲਈ ਲਾਇਆ ਗਿਆ ਹੈ। ਅਲਾਇਸ ੳ ਡਿਟੈਕਟਰ ਮਾਦਾ ਦੇ ਅਜੇਹੇ ਤਰਲ ਰੂਪ ਨੂੰ ਤਲਾਸ਼ਣ ਲਈ ਫਿੱਟ ਕੀਤਾ ਗਿਆ ਹੈ ਜੋ ਸਿਰਫ ਬਿੱਗ-ਬੈਂਗ ਤੋਂ ਬਾਦ ਹੀ ਪੈਦਾ ਹੁੰਦਾ ਹੈ। ਐਲਐਚਸੀਬੀ ਡਿਟੈਕਟਰ ਬਿੱਗ-ਬੈਂਗ ਦੌਰਾਨ ਪੈਦਾ ਹੋਣ ਵਾਲੀ ਐਂਟੀ ਮਾਦਾ ਨੂੰ ਢੂੰਡਣ ਲਈ

ਲਾਇਆ ਗਿਆ ਹੈ ਕਿਉਂਕਿ ਬਿੱਗ ਬੈਂਗ ਦੌਰਾਨ ਸਮਾਨ ਮਾਤਰਾ ਵਿਚ ਮਾਦਾ ਅਤੇ ਐਂਟੀ ਮਾਦਾ ਪੈਦਾ ਹੁੰਦਾ ਹੈ। ਇਸ ਪ੍ਰਯੋਗ ਨੂੰ ਆਖਰੀ ਪੜਾਅ 'ਤੇ ਲੈ ਜਾਣ ਲਈ, ਵਿਗਿਆਨੀਆਂ ਅਤੇ ਇੰਜੀਨੀਅਰਾਂ ਨੂੰ ਇਕ ਲੰਮੀ ਜਦੋ-ਜਹਿਦ ਪਈ ਹੈ। ਸਭ ਤੋਂ ਪਹਿਲਾਂ 'ਸਰਨ□ ਵਲੋਂ 10 ਸਤੰਬਰ 2008 ਨੂੰ ਊਰਜਾਮਈ ਪ੍ਰੋਟਾਨ 3 ਕਿਲੋਮੀਟਰ ਤੱਕ ਪਾਈਪਾਂ ਵਿਚ ਛੱਡੇ ਗਏ। 19 ਸਤੰਬਰ ਨੂੰ 100 ਚੁੰਬਕਾਂ ਦੇ ਚੁੰਬਕੀ ਖੇਤਰ ਵਿਚ ਕੋਈ ਤਕਨੀਕੀ ਨੁਕਸ ਕਾਰਨ 6 ਟਨ ਤਰਲ ਹੀਲੀਅਮ ਲੀਕ ਹੋ ਕੇ ਨਸ਼ਟ ਹੋ ਗਈ। 30 ਸਤੰਬਰ 2008 ਨੂੰ ਉਚਤਮ ਊਰਜਾ ਵਾਲੇ ਪ੍ਰੋਟੋਨ-ਧਾਰਾਵਾਂ ਦੇ ਟਕਰਾਅ ਦਾ ਕੀਤਾ ਜਾਣ ਵਾਲਾ ਪ੍ਰਯੋਗ, ਕਿਸੇ ਐਕਸੀਡੈਂਟ ਕਾਰਨ ਅੱਗੇ ਪਾ ਦਿਤਾ ਗਿਆ। 16 ਅਕਤੂਬਰ 2008 ਨੂੰ 'ਸਰਨ□ ਵਲੋਂ ਹੋਏ ਐਕਸੀਡੈਂਟ ਦਾ ਜਾਇਜਾ ਲੈਣ ਤੋਂ ਬਾਦ 21 ਅਕਤੂਬਰ 2008 ਨੂੰ 'ਸਰਨ□ ਦਾ ਸਰਕਾਰੀ ਤੌਰ 'ਤੇ ਉਦਘਾਟਨ ਕੀਤਾ ਗਿਆ ਸੀ। ਉੱਚ ਊਰਜਾ ਵਾਲਾ ਪ੍ਰਯੋਗ ਕਰਨ ਤੋਂ ਪਹਿਲਾਂ 20 ਨਵੰਬਰ 2009 ਨੂੰ ਘੱਟ ਉਰਜਾ ਵਾਲੇ ਪ੍ਰੋਟਨਾਂ ਨੂੰ ਪਹਿਲੀ ਵਾਰ ਪਾਇਪਾਂ ਵਿਚੋਂ ਲੰਘਾਇਆ ਗਿਆ ਤਾਂ ਕਿ ਪ੍ਰੋਟੋਨਾਂ ਦੇ ਗੋਲਾਈ ਵਾਲੇ ਰਸਤੇ ਦਾ ਪੂਰਨ ਰੂਪ ਵਿਚ ਅਧਿਐਨ ਕਰ ਲਿਆ ਜਾਵੇ ਅਤੇ ਇਸ ਤੋਂ ਬਾਦ 23 ਨਵੰਬਰ 2009 ਨੂੰ ਘੱਟ ਊਰਜਾ ਵਾਲੀਆਂ (450 ਗੈਗਾ ਇਲੈਕਰੋਨ ਵੋਲਟ) ਪ੍ਰੋਟੋਨ-ਧਾਰਾਵਾਂ ਦੇ ਟਕਰਾਅ ਨੂੰ ਚਾਰਾਂ ਡਿਟੈਕਟਰਾਂ ਵਲੋਂ ਰਿਕਾਰਡ ਕੀਤਾ ਗਿਆ ਸੀ ਜਿਸ ਤੋਂ ਉਚ-ਊਰਜਾ ਵਾਲੇ ਪ੍ਰੋਟੋਨਾਂ ਦੇ ਟਕਰਾਅ ਦਾ ਅਧਾਰ ਪੈਦਾ ਹੋਇਆ ਜਿਸ ਨੇ ਭਵਿੱਖ ਵਿਚ ਨਵੀਆਂ ਉਪਲਬਧੀਆਂ ਦੀ ਸਿਰਜਣਾ ਕਰਨੀ ਸੀ। 30 ਨਵੰਬਰ 2009 ਨੂੰ ਦੁਨੀਆਂ ਦਾ ਸੱਭ ਤੋਂ ਜ਼ਿਆਦਾ ਊਰਜਤ ਕਰਨ ਵਾਲਾ ਐਕਸੀਲੇਟਰ ਬਣ ਗਿਆ ਜਿਸ ਨਾਲ ਪ੍ਰੋਟੋਨਾਂ ਨੂੰ 1.18 ਟੈਰਾ ਇਲੈਕਟਰੋਨ ਵੋਲਟ ਤੱਕ ਊਰਜਤ ਕਰ ਲਿਆ ਗਿਆ ਜੋ ਪਿਛਲੇ ਅੱਠ ਸਾਲ ਦੇ 0.98 ਟੈਰਾ ਇਲੈਕਟਰੋਨ ਵੋਲਟ ਦੇ ਰਿਕਾਰਡ ਤੋਂ ਜ਼ਿਆਦਾ ਸੀ। 28 ਫਰਵਰੀ 2010 ਨੂੰ ਨਾਲ ਪ੍ਰੋਟੋਨਾਂ ਨੂੰ 3.5 ਟੈਰਾ ਇਲੈਕਟਰੋਨ ਵੋਲਟ ਤੱਕ ਊਰਜਤ ਕਰ ਲਿਆ ਗਿਆ ਅਤੇ ਇਹ 18 ਮਹੀਨਿਆਂ ਤੋਂ ਦੋ ਸਾਲ ਤੱਕ ਨਿਰੰਤਰ ਇੰਨੀ ਊਰਜਾ 'ਤੇ ਕੰਮ ਕਰਦਾ ਰਹੇਗਾ ਜਿਸ ਤੋਂ ਬਾਦ ਇਸਦੀ ਊਰਜਾ ਸਮਰੱਥਾ 7 ਟੈਰਾ ਇਲੈਕਟਰੋਨ ਵੋਲਟ ਤੱਕ ਵਧਾਉਣ ਲਈ, ਇਸ ਨੂੰ ਕੁਝ ਸਮੇਂ ਲਈ ਬੰਦ ਕਰ ਦਿਤਾ ਜਾਵੇਗਾ ਤਾਂ ਕਿ ਦੋ ਪ੍ਰੋਟੋਨ-ਧਾਰਾਵਾਂ ਦੇ ਟਕਰਾਅ ਦੀ ਊਰਜਾ 14 ਟੈਰਾ ਇਲੈਕਟਰੋਨ ਵੋਲਟ ਹੋ ਜਾਵੇ। ਸਰਨ ਵਲੋਂ 'ਤੇ ਆਪਣੇ ਖੋਜ ਪ੍ਰੋਗਰਾਮ ਦੀ ਸ਼ੁਰੂਆਤ 30 ਮਾਰਚ 2010 ਨੂੰ ਕੀਤੀ ਗਈ ਜਦ 3.5 ਟੈਰਾ ਇਲੈਕਟਰੋਨ ਵੋਲਟ ਦੀ ਊਰਜਾ ਵਾਲੀਆਂ ਦੋ ਪ੍ਰੋਟੋਨ-ਧਾਰਾਵਾਂ ਆਪਸ ਵਿਚ ਟਕਰਾਈਆਂ ਜਿਸ ਨਾਲ ਉਚਤਮ ਉਰਜਾ ਵਾਲੇ ਟਕਰਾਵਾਂ ਦੇ ਅਧਿਐਨ ਕਰਨ ਦਾ ਸੁਨਿਹਰੀ ਚਾਪਟਰ ਵਿਗਿਆਨਕ ਖੋਜ ਨਾਲ ਜੁੜ ਗਿਆ ਜੋ ਬਿੱਗ-ਬੈਂਗ ਤੋਂ ਬਾਦ ਦੀ ਸਥਿਤੀ ਨਾਲ ਮੇਲ ਖਾਂਦਾ ਹੈ। ਭੌਤਿਕ ਵਿਗਿਆਨ ਦੇ ਇਸ ਮਹੱਤਵਪੂਰਨ ਪ੍ਰਯੋਗ ਬਾਰੇ ਸਰਨ ਦੇ ਡਾਇਰੈਕਟਰ ਜਨਰਲ ਰਾਲਫ ਹੋਇਆਰ ਨੇ ਕਿਹਾ, " ਅਣੂ ਭੌਤਿਕ ਵਿਗਿਆਨੀਆਂ ਲਈ ਅੱਜ ਦਾ ਦਿਨ ਬਹੁਤ ਮਹੱਤਵਪੂਰਨ ਹੈ।"

ਯਾਦ ਰੱਖਣ ਵਾਲਾ ਤੱਥ ਇਹ ਹੈ ਕਿ ਇਹ ਪ੍ਰਯੋਗ ਹੁਣ ਤੱਕ ਦਾ ਦੁਨੀਆਂ ਦਾ ਸਭ ਤੋਂ ਮਹਿੰਗਾ ਪ੍ਰਯੋਗ ਹੈ ਜਿਸਦੀ ਕੁਲ ਲਾਗਤ ਜਨਵਰੀ 2010 ਵਿਚ 9 ਬਿਲੀਅਨ ਅਮਰੀਕੀ ਡਾਲਰ ਸੀ ਜਿਸ ਵਿਚੋਂ 4.6 ਸਵਿਸ ਫਰੈਂਕ ਇਸ ਸ਼ੁਛ'ਤੇ ਖਰਚ ਆਣਗੇ ਜਦ ਕਿ 1.16 ਬਿਲੀਅਨ ਸਵਿੱਸ ਫਰੈਂਕ 'ਸਰਨ□ ਨੂੰ ਇਸ ਪ੍ਰਯੋਗ ਵਿਚ ਹਿੱਸੇਦਾਰੀ ਲਈ ਦਿਤੇ ਜਾਣਗੇ। ਇਸ ਪ੍ਰਯੋਗ ਵਿਚ ਲੱਗਪੱਗ 100 ਦੇਸ਼ਾਂ ਦੇ 10,000 ਤੋਂ ਅਧਿੱਕ ਵਿਗਿਆਨੀ ਭਾਗ ਲੈ ਰਹੇ ਹਨ

ਇਸ ਪ੍ਰਯੋਗ ਰਾਹੀਂ ਤਿਆਰ ਹੋਣ ਵਾਲੇ ਡਾਟਾ ਦੀ ਮਾਤਰਾ 500 ਮੈਗਾਬਾਈਟਸ/ਸੈਂਕਿੰਡ ਹੋਵੇਗੀ ਜਿਸ ਨੂੰ ਦੁਨੀਆਂ ਭਰ ਦੇ ਵਿਗਿਆਨੀਆਂ ਦੀ ਵਰਤੋਂ ਲਈ ਕੰਪਿਊਟਿੰਗ ਗਰਿਡ ਬਣਾਇਆ ਜਾਵੇਗਾ ਤਾਂ ਕਿ ਡਾਟਾ ਨੂੰ ਸੌਖ ਨਾਲ ਇਕ ਸੰਸਥਾ ਤੋਂ ਦੂਸਰੀ ਸੰਸਥਾ ਤੱਕ ਭੇਜਿਆ ਜਾ ਸਕੇ।

ਹੁਣ ਪ੍ਰਸ਼ਨ ਇਹ ਪੈਦਾ ਹੁੰਦਾ ਏ ਕਿ ਦੇ ਪ੍ਰਯੋਗ ਬਾਰੇ ਦੁਨੀਆਂ ਭਰ ਵਿਚ ਇੰਨੀ ਉਤਸੁਕਤਾ ਕਿਉਂ ਏ? ਪਹਿਲੀ ਗੱਲ ਤਾਂ ਇਹ ਹੈ ਕਿ ਭੌਤਿਕ ਵਿਗਿਆਨ ਦੇ ਸਟੈਂਡਰਡ ਮਾਡਲ ਮੁਤਾਬਕ ਉਪ-ਅਣੂ ਹਿੱਗਜ ਬੋਸੋਨ ਮਾਦੇ ਦਾ ਮੁੱਢਲਾ ਅਧਾਰ ਹਨ। ਇਸ ਪ੍ਰਯੋਗ ਦੌਰਾਨ ਹਰ 2-3 ਤਿੰਨ ਘੰਟਿਆਂ ਦੇ ਵਕਫੇ ਵਿਚ ਇਕ ਹਿੱਗਜ ਬੋਸੋਨ ਪੈਦਾ ਹੋਵੇਗਾ ਅਤੇ 2 ਕੁ ਸਾਲ ਵਿਚ ਹਿੱਜ ਬੋਸੋਨ ਬਾਰੇ ਠੋਸ ਨਤੀਜੇ ਸਾਹਮਣੇ ਆ ਜਾਣਗੇ ਜਿਸ ਤੋਂ ਸਿੱਧ ਹੋਵੇਗਾ ਕਿ ਫਿਜਿਕਸ ਦਾ ਸਟੈਂਡਰਡ ਮਾਡਲ ਸਹੀ ਹੈ ਜਾਂ ਨਹੀਂ। ਦੂਸਰੀ ਗੱਲ ਇਕ ਪੋਲ ਵਾਲੇ ਚੁੰਬਕਾਂ ਨੂੰ ਤਲਾਸ਼ਣਾ ਹੈ ਅਤੇ ਜੇਕਰ ਇਹਨਾਂ ਦੀ ਹੋਂਦ ਸਿੱਧ ਹੋ ਜਾਂਦੀ ਹੈ ਤਾਂ ਚੁੰਬਕ ਬਾਰੇ ਸਾਰੀ ਮੁੱਢਲੀ ਫਿਜਿਕਸ ਹੀ ਬਦਲ ਜਾਵੇਗੀ ਕਿਉਂਕਿ ਹੁਣ ਤੱਕ ਤਾਂ ਇਹ ਹੀ ਪੜ੍ਹਿਆ ਅਤੇ ਪੜ੍ਹਾਇਆ ਜਾਂਦਾ ਹੈ ਕਿ ਕਿਸੇ ਵੀ ਚੁੰਬਕ ਦੇ ਦੱਖਣੀ ਅਤੇ ਉਤਰੀ ਦੋ ਪੋਲ ਹੁੰਦੇ ਹਨ। ਤੀਸਰੀ ਗੱਲ ਇਹ ਹੈ ਕਿ ਜਦ 7 ਟੈਰਾ

...ਬਾਕੀ ਸ.ਫਾ 35 'ਤੇ



# ਰਾਜਨੀਤੀ ਵਿੱਚ ਧਰਮ ਦਾ ਦਖ਼ਲ ਕਿਉਂ ?



ਭੁਪਿੰਦਰ ਸਿੰਘ ਤਰਕ

ਰਾਜਨੀਤੀ ਵਿੱਚ ਕੋਈ ਵਿਸ਼ੇਸ਼ ਮੁੱਦਾ ਹੈ ਤਾਂ ਉਹ ਧਰਮ ਹੈ ਜਿਸ ਨੂੰ ਵਾਰ-ਵਾਰ ਉਛਾਲਿਆ ਜਾਂਦਾ ਹੈ ਤੇ ਲੋਕਾਂ ਦੀਆਂ

ਗੱਲ ਭਾਰਤ ਦੀ ਹੋਵੇ ਜਾਂ ਪੂਰੇ ਵਿਸ਼ਵ ਦੀ, ਅਸੀਂ ਆਪਣੀ ਪਹਿਲੀ ਨਜ਼ਰ ਬਹੁ-ਕੌਮੀ ਦੇਸ਼ਾਂ 'ਤੇ ਪਾਉਂਦੇ ਹਾਂ। ਜਿਸ ਵਿੱਚ ਕਿ ਭਾਰਤ ਦਾ ਨਾਂ ਵੀ ਪਹਿਲੇ ਦਰਜੇ ਵਿੱਚ ਆਉਂਦਾ ਹੈ। ਅਸੀਂ ਗੱਲ ਆਰਥਕ ਤੇ ਸਮਾਜਕ ਵਿਕਾਸ ਦੀ ਕਰਦੇ ਹਾਂ ਤਾਂ ਉਸ ਦੇਸ਼ ਦੀ ਧਰਮ ਨਿਰਪੱਖ ਅਤੇ ਧਰਮ ਪੱਖੀ ਨੀਤੀ, ਉਸ ਦੇਸ਼ ਉੱਤੇ ਆਰਥਕ ਤੇ ਸਮਾਜਕ ਦਬਦਬਾ ਬਣਾ ਕੇ ਰੱਖਦੀ ਹੈ।

ਉਂਜ ਜੇ ਅਸੀਂ ਗੱਲ ਕਰੀਏ ਧਰਮ ਅਤੇ ਰਾਜਨੀਤੀ ਦੀ ਤਾਂ ਇਹ ਵੱਖ-ਵੱਖ ਮੁੱਦੇ ਹਨ। ਜਿੰਨ੍ਹਾਂ ਨੂੰ ਇੱਕ ਕਰਕੇ ਦੇਖਣਾ ਠੀਕ ਨਹੀਂ। ਕਿਉਂਕਿ ਜੇਕਰ ਧਰਮ ਵਿੱਚ ਰਾਜਨੀਤੀ ਆ ਜਾਵੇ ਤਾਂ ਉਹ ਧਰਮ ਨਹੀਂ 'ਰਾਜ-ਧਰਮ' ਬਣ ਜਾਵੇਗਾ। ਜਿਸ ਨਾਲ ਸਮਾਜਿਕ ਕਦਰਾਂ-ਕੀਮਤਾਂ ਦੀ ਨੀਵੀਆਂ ਪੈ ਜਾਣਗੀਆਂ। ਜੇਕਰ ਰਾਜਨੀਤੀ ਵਿੱਚ ਧਰਮ ਮੋਹਰੀ ਵਿਸ਼ੇ ਵਜੋਂ ਭੂਮਿਕਾ ਨਿਭਾਉਂਦਾ ਹੈ ਤਾਂ ਉਹ ਰਾਜਨੀਤੀ ਅਸਲ ਵਿੱਚ ਧਰਮ ਅਖਾੜਾ ਬਣ ਜਾਵੇਗੀ ਜਿਸ ਵਿੱਚ ਚੋਟੀ ਦੇ ਧਰਮ ਆਗੂ ਧਰਮ ਦੇ ਜਥੇਦਾਰ ਤੇ ਧਰਮ ਦੇ ਦਾਸ, ਆਪ ਦੇ 'ਦਾਸ' ਕਹਾਉਣ ਵਾਲੇ ਮਹਾਂਪੁਰਸ਼ਾਂ ਵਜੋਂ ਜਾਣੇ ਜਾਂਦੇ 'ਗੁਰੂ-ਜਨ' ਵੀ ਇਸ 'ਚ ਸਰਗਰਮੀ ਨਾਲ ਭਾਗ ਲੈਣਗੇ ਜਿਵੇਂ ਕਿ ਮੌਜੂਦਾ ਹਾਲਤ ਹੈ।

ਜੇਕਰ ਅਸੀਂ ਗੱਲ ਕਰਦੇ ਹਾਂ ਕਿ ਸਾਡਾ, ਦੇਸ਼ 'ਮੇਰਾ ਭਾਰਤ ਮਹਾਨ' ਵਿੱਚ ਧਰਮ ਨਿਰਪੱਖ ਦਾ ਮੌਲਿਕ ਅਧਿਕਾਰ ਹੈ ਜਿਸ ਨੂੰ ਕੀ ਸਾਡੇ ਸੰਵਿਧਾਨ ਵਿੱਚ ਵੀ ਧਰਮ ਨਿਰਪੱਖ ਦਾ ਅਧਿਕਾਰ ਮੌਲਿਕ ਵਜੋਂ ਸ਼ਾਮਿਲ ਕੀਤਾ ਗਿਆ ਹੈ। ਜੇਕਰ ਅਸੀਂ ਧਰਮ ਦੀ ਗੱਲ ਕਰੀਏ ਤਾਂ ਇਹ ਉਹ ਮੁੱਦਾ ਬਣ ਕੇ ਸਾਹਮਣੇ ਆਉਂਦਾ ਹੈ ਕਿ ਧਰਮ ਹਰੇਕ ਵਰਗ ਦੇ ਲੋਕਾਂ ਦਾ ਆਪਣਾ ਨਿੱਜੀ ਮਾਮਲਾ ਹੈ ਤਾਂ ਕਿਉਂ ਨਾ ਇਹ ਹਰ ਵਰਗ ਦੇ ਲੋਕਾਂ ਦਾ ਨਿੱਜੀ ਮਾਮਲਾ ਨਾ ਰਹਿ ਕੇ ਕਿਉਂ ਸੜਕਾਂ, ਸ਼ਹਿਰਾਂ 'ਤੇ ਵੱਡੇ ਮਹਾਂ ਨਗਰਾਂ ਦੀਆਂ ਗਲੀਆਂ ਵਿੱਚੋਂ ਦੀ ਹੁੰਦਾ ਹੋਇਆ ਅੱਜ ਪਿੰਡ ਦੀਆਂ ਸੱਥਾਂ ਵਿੱਚ ਵੀ ਦਰਦਨਾਕ ਹਾਦਸਿਆਂ ਨੂੰ ਅੰਜ਼ਾਮ ਦੇ ਰਿਹਾ ਹੈ। ਜਿਸ ਵਿੱਚ ਸਾਡਾ ਸਮਾਜਕ ਤਾਣਾ-ਬਾਣਾ ਉਲਝ ਕੇ ਰਹਿ ਗਿਆ ਹੈ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ, ਕੀ ਰਾਜਨੀਤੀ ਨੂੰ ਚਲਾਉਣ ਲਈ ਧਰਮ ਇੱਕ ਅਹਿਮ ਪਹਿਲੂ ਹੈ? ਜਿਸ ਦੇ ਨਾਲ ਹੀ ਰਾਜਨੀਤੀ ਚੱਲਦੀ ਹੈ। ਇਹ ਤਾਂ ਉਵੇਂ ਹੋ ਗਿਆ ਹੈ ਜਿਵੇਂ ਮੋਟਰ ਗੱਡੀ ਲਈ ਪੈਟਰੋਲ ਜਰੂਰੀ ਹੈ। ਕੀ ਹਰ ਵਰਗ ਦੀ ਰਾਜਨੀਤੀ ਵਿੱਚ ਧਰਮ ਦੀ ਸ਼ਮੂਲੀਅਤ ਜਰੂਰੀ ਹੈ? ਜੇਕਰ ਧਰਮ ਪ੍ਰਤੀ ਭਾਵਨਾਵਾਂ ਨੂੰ ਵਰਤਿਆ ਜਾਂਦਾ ਹੈ। ਧਰਮ ਰਾਜਨੀਤੀ ਵਿੱਚ ਉਹ ਵਸਤੂ ਹੈ ਜਿਸ ਨੂੰ ਛਿੱਕੇ ਟੰਗ ਕੇ ਰਾਜਨੀਤੀ ਚਲਾਈ ਜਾਂਦੀ ਹੈ। ਕੀ ਜਿਹੜੀ ਰਾਜਨੀਤੀ ਜ਼ਖ਼ਮਾਂ 'ਤੇ ਲੂਣ ਛਿੜਕਣ ਤੇ ਧਰਮ ਦਾ ਖੌਫ਼ ਦੇ ਕੇ ਲੋਕਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਕਰਦੀ ਹੈ, ਜਿਸ 'ਤੇ ਸਿਆਸੀ ਪਾਰਟੀਆਂ ਲੋਕਾਂ ਦੀ ਭੜਕਾਹਟ ਤੇ ਆਪਣੇ ਫੁਲਕੇ ਗਰਮ ਕਰਦੀਆਂ ਹਨ। ਇਹਨਾਂ ਧਰਮ ਰਾਜਨੀਤਿਕ ਪਾਰਟੀਆਂ ਦੀ ਸਾਡੇ ਦੇਸ਼ ਵਿੱਚ ਕੋਈ ਥੁੜ ਨਹੀਂ ਹੈ। ਇਹ ਪਾਰਟੀਆਂ ਆਪਣਾ ਮਕਸਦ ਪੂਰਾ ਕਰਨ ਲਈ ਕਿਸੇ ਵੀ ਹੱਦ ਤੱਕ ਗਿਰ ਜਾਂਦੀਆਂ ਹਨ। ਪਰ ਜੇਕਰ ਪਰਦਾ ਚੁੱਕ ਕੇ ਸੱਚਾਈ ਦੇਖੀ ਜਾਵੇ ਤਾਂ ਇਹਨਾਂ ਪਾਰਟੀਆਂ ਦੀ ਕੋਈ ਹੱਦ ਹੀ ਨਹੀਂ ਹੁੰਦੀ। ਇਹ ਉਹ ਪਾਰਟੀਆਂ ਹਨ ਜੋ ਲੋਕਾਂ ਵਿੱਚ ਪ੍ਰਚਾਰ ਵਜੋਂ ਧਰਮ ਨਿਰਪੱਖ ਪਾਰਟੀ, ਲੋਕ ਹਿੱਤ ਪਾਰਟੀ, ਲੋਕ ਪੱਖੀ ਤੇ ਲੋਕਤੰਤਰੀ ਪਾਰਟੀ, ਪਾਰਟੀ ਦਾ ਰਾਜ ਤੁਹਾਡਾ ਆਪਣਾ ਰਾਜ ਅਖਵਾਉਣ ਵਿੱਚ ਮੋਹਰੀ ਹੁੰਦੀਆਂ ਹਨ।

ਰਾਜਨੀਤਿਕ ਪਾਰਟੀ ਦੀ ਉਸਾਰੀ ਵਿੱਚ ਧਰਮ ਆਪਣਾ ਪੂਰੇ ਤੋਂ ਪੂਰਾ ਯੋਗਦਾਨ ਪਾਉਣ ਲਈ ਪੱਬਾਂ ਭਾਰ ਹੋ ਜਾਂਦਾ ਹੈ। ਪਾਰਟੀ ਦੀ ਉਸਾਰੀ ਲਈ ਵੀ ਕਈ ਤਰ੍ਹਾਂ ਦੇ ਹੱਥ ਕੰਡੇ ਅਪਣਾਏ ਜਾਂਦੇ ਹਨ। ਰਾਜਨੀਤਿਕ ਪਾਰਟੀ ਪਹਿਲਾਂ ਇੱਕ ਧਾਰਮਿਕ ਸੰਸਥਾ ਵਜੋਂ ਖੜੀ ਕੀਤੀ ਜਾਂਦੀ ਹੈ ਜਿਸ ਵਿੱਚ ਲੋਕਾਂ ਦੀ ਵੱਡੇ ਪੱਧਰ 'ਤੇ ਲਾਮਬੰਦੀ ਕੀਤੀ ਜਾਂਦੀ ਹੈ। ਜਦੋਂ ਇਸ ਦਾ ਘੇਰਾ ਵਿਸ਼ਾਲ ਹੋਣ ਲੱਗਦਾ ਹੈ ਤਾਂ ਇਸ ਨੂੰ ਪਾਰਟੀ ਦਾ ਰੂਪ ਦੇ ਕੇ ਇਸਦੇ ਮੈਂਬਰ, ਪ੍ਰਧਾਨ ਨਾਮਜ਼ਦ ਕਰ ਦਿੱਤੇ ਜਾਂਦੇ ਹਨ ਅਤੇ ਚੋਣ ਵਿੱਚ ਉੱਤਰਦੇ ਹਨ। ਮੈਂਬਰ ਦੇ ਪ੍ਰਧਾਨ ਹੁਣ ਲੀਡਰ ਬਣ ਕੇ ਆਪੋ-ਆਪਣੇ ਲੰਗੋਟ ਕੱਸਦੇ ਹਨ। ਇਨ੍ਹਾਂ ਸ਼ੁਰੂ ਹੁੰਦੇ ਹੀ ਆਪੋ-ਆਪਣਾ ਰੰਗ ਦਿਖਾਉਣ ਲੱਗਦੇ ਹਨ ਤੇ ਇਹ ਸੰਸਥਾਵਾਂ ਤੇ ਧਰਮ ਪ੍ਰਚਾਰ ਕਮੇਟੀਆਂ ਦੀ ਭਾਰਤ ਵਿੱਚ ਅੱਜ ਵੀ ਕੋਈ ਘਾਟ ਨਹੀਂ ਹੈ। ਇਹ ਸੰਸਥਾਵਾਂ ਅੱਜ ਵੀ ਪਾਰਟੀਆਂ ਵੱਲੋਂ ਧਰਮ ਦੀ ਆੜ ਦੇ ਹੇਠ ਚਲਾਈਆਂ ਜਾ ਰਹੀਆਂ ਹਨ। ਪਾਰਟੀਆਂ ਦਾ ਭਾਰ ਚੁੱਕ ਕੇ ਚੱਲ ਰਹੀਆਂ ਹਨ ਤੇ ਆਪਣਾ ਕੰਮ ਕਰ ਰਹੀਆਂ ਹਨ। ਜੋ ਵੱਖ-ਵੱਖ ਪਾਰਟੀਆਂ ਦੀ ਰਹਿਨੁਮਈ ਹੇਠ ਚੱਲ ਰਹੀਆਂ ਹਨ। ਦੁਨੀਆਂ ਭਰ ਵਿੱਚ ਅਜਿਹੀਆਂ ਪਤਾ ਨਹੀਂ ਕਿੰਨੀਆਂ ਕੁ

ਛੋਟੀਆਂ-ਮੋਟੀਆਂ ਪਾਰਟੀਆਂ ਆਪਣੀ ਰਹਿਨੁਮਈ ਹੇਠ ਅਜਿਹੀਆਂ ਸੰਸਥਾਵਾਂ ਨੂੰ ਚਲਾ ਰਹੀਆਂ ਹਨ। ਜਿੰਨ੍ਹਾਂ ਦਾ ਮਕਸਦ ਸਿਰਫ਼ ਵੋਟ ਲੈਣ ਤੱਕ ਹੁੰਦਾ ਹੈ।

ਇਹਨਾਂ ਧਰਮਾਂ ਦੇ ਕੁੱਝ ਅਜਿਹੇ ਸੰਗਠਨ ਵੀ ਹਨ ਜੋ ਦੇਸ਼ ਧ੍ਰੋਹ ਵਾਲੀ ਭੂਮਿਕਾ ਨਿਭਾ ਰਹੇ ਹਨ। ਇਹਨਾਂ ਸੰਗਠਨਾਂ ਦਾ ਇੱਕੋ-ਇੱਕ ਮਤਲਬ ਹੈ ਕਿ ਇਹਨਾਂ ਨੂੰ ਆਪਣੀ ਪਹਿਚਾਣ ਬਣਾਉਣ ਖਾਤਰ ਕੁਝ ਵੀ 'ਪੁੱਠਾ-ਸਿੱਧਾ' ਕੰਮ ਕਰਨਾ ਪਵੇ ਇਹ ਕਦੇ ਵੀ ਨਹੀਂ ਝਿਜਕਦੇ। ਇਹ ਕੰਮਾਂ ਲਈ ਕਿਸੇ ਘਟਨਾ ਨੂੰ ਅੰਜ਼ਾਮ ਦੇ ਕੇ ਹੀ ਰੋਟੀ ਖਾਂਦੇ ਹਨ। ਇਹ ਇੱਕ ਦੂਜੇ ਦੀ ਨੁਕਤਾਚੀਨੀ ਵੀ ਕਰਦੇ ਹਨ ਜੋ ਇਹਨਾਂ ਦੇ ਹਾਜ਼ਮੇ ਲਈ ਜ਼ਰੂਰੀ ਹੁੰਦੀ ਹੈ। ਇਹ ਸੰਗਠਨ ਹਰ ਰਾਜਨੀਤਿਕ ਪਾਰਟੀ ਅਹਿਮ ਮੋਹਰੇ ਵਜੋਂ ਸੰਗਠਿਤ ਕਰਦੀ ਹੈ। ਇਸ ਹੱਦ ਤੱਕ ਜਾ ਕੇ ਵੀ ਰਾਜਨੀਤੀ ਦਾ ਧਰਮ ਵਿੱਚ ਦਾਖਲਾ ਬੰਦ ਨਹੀਂ ਹੁੰਦਾ। ਇਹ ਫਿਰਕਾਪ੍ਰਸਤੀ ਦੀ ਅੱਗ ਦਿਨੋ-ਦਿਨ ਆਪਣੇ ਅੰਦਰ ਪਤਾ ਨਹੀਂ ਕਿੰਨੇ ਕੁ ਮਾਸੂਮਾਂ ਨੂੰ ਨਿਗਲ ਰਹੀ ਹੈ। ਅੱਗੇ ਸਗੋਂ ਇਹ ਨਿੱਤ ਦਿਨ ਭਾਰਤੀ ਇਤਿਹਾਸ ਨਾਲ ਛੇੜਖਾਨੀ ਵੀ ਕਰਦੀ ਰਹਿੰਦੀ ਹੈ। ਕਦੇ ਇਹ ਕਿਸੇ ਮਹਾਨ ਯੋਧੇ ਨੂੰ ਅੱਤਵਾਦੀ ਕਰਾਰ ਦਿੰਦੀ ਹੈ ਤੇ ਕਦੇ ਇਹ ਮਹਾਨ ਨਾਇਕ, ਮਹਾਨ ਯੋਧੇ ਦਾ ਸਬੰਧ ਆਪਣੇ ਨਾਲ ਰੱਖਦੀ ਹੈ। ਇਹ ਨਿੱਤ ਦਿਨ ਇਤਿਹਾਸ ਨੂੰ ਫ਼ੋਲ ਕੇ ਉਸਦੀ ਉਥਲ ਪੁਥਲ ਕਰਦੀ ਹੋਈ ਤੀਰ ਨੂੰ ਕਮਾਨ ਵਿੱਚੋਂ ਛੱਡ ਦਿੰਦੀ ਹੈ। ਇਹ ਸਭ ਰਾਜਨੀਤਿਕ ਪਾਰਟੀਆਂ ਲਈ ਉਹ ਗੱਲਾਂ ਹੁੰਦੀਆਂ ਹਨ ਜਿਵੇਂ ਮਿਸ ਹੋਏ ਪਟਾਖੇ ਦਾ ਚੱਲਣਾ ਜਾਂ ਨਾ ਚੱਲਣਾ। ਆਖਿਰ ਜਿਵੇਂ ਹੀ ਇਹ ਪਟਾਖਾ ਚਲਦਾ ਹੈ, ਬਹੁਤੇ ਸਾਰੇ ਬੇਦੋਸ਼ੇ ਲੋਕ ਇਸ ਦੀ ਲਪੇਟ ਵਿੱਚ ਆ ਜਾਂਦੇ ਹਨ।

ਜੇਕਰ ਅਸੀਂ ਡੂੰਘਾਈ ਨਾਲ ਅਧਿਐਨ ਕਰੀਏ ਤਾਂ ਸਾਡੀ ਨਜ਼ਰ ਸਾਡੇ ਇਤਿਹਾਸ 'ਤੇ ਜਾਂਦੀ ਹੈ। ਜਿੱਥੋਂ ਸਾਨੂੰ ਪਤਾ ਲੱਗਦਾ ਹੈ ਕਿ ਪਿਛਲੀਆਂ ਸਦੀਆਂ ਤੋਂ ਹੀ ਰਾਜਨੀਤੀ ਧਰਮ ਦੇ ਸਹਾਰੇ ਚੱਲਦੀ ਆ ਰਹੀ ਹੈ। ਰਾਜਨੀਤੀ ਤੇ ਧਰਮ ਇਕੱਠੇ ਹਨ। ਸਾਰੇ ਨੇਤਾ ਵੀ ਧਰਮ ਗੁਰੂ ਬਣ ਕੇ ਸਾਨੂੰ 'ਮਿੱਠੀਆਂ ਗੋਲੀਆਂ' ਦਿੰਦੇ ਹੋਏ ਧਰਮ ਦਾ ਵਾਸਤਾ ਪਾ ਕੇ ਵੋਟ ਦੀ ਦੁਹਾਈ ਦਿੰਦੇ ਹਨ। ਇਤਿਹਾਸ ਦੇ ਪਿਛਲੇ ਸਮਿਆਂ ਵਿੱਚ ਵੀ ਜੋ ਸ਼ਕਤੀਸ਼ਾਲੀ ਸੀ, ਉਸਦੇ ਕੋਲ ਹੀ ਰਾਜਗੱਦੀ ਹੁੰਦੀ ਸੀ, ਚਾਹੇ ਉਹ ਕਿਸੇ ਵੀ ਧਰਮ ਨੂੰ ਮੰਨਦਾ, ਉਸ ਗੱਦੀ 'ਤੇ ਰਾਜ ਕਰਨ ਵਾਲਾ ਆਪਣੀ ਮਰਜ਼ੀ ਅਨੁਸਾਰ ਹੀ ਧਰਮ ਅਪਣਾਉਂਦਾ ਤੇ ਲੋਕਾਂ ਨੂੰ ਉਸ ਦੇ ਪਿੱਛੇ ਲੱਗਣਾ ਹੀ ਪੈਂਦਾ ਸੀ। ਉਸ ਸਮੇਂ ਵਿੱਚ ਰਾਜ ਕਰਨ ਵਾਲੇ ਰਾਜੇ ਨੂੰ ਭਗਵਾਨ ਦਾ ਰੂਪ ਸਮਝਿਆ ਜਾਂਦਾ ਸੀ ਅਤੇ ਉਸਦੇ ਵਿਰੁੱਧ ਆਵਾਜ਼ ਉਠਾਉਣ ਵਾਲੇ ਨੂੰ ਕਾਫ਼ਰ ਕਿਹਾ ਜਾਂਦਾ ਸੀ। ਨਾਲੇ ਕਿਸ ਦੀ ਹਿੰਮਤ ਸੀ ਕਿ ਕੋਈ ਰਾਜੇ ਅੱਗੇ ਬੋਲੇ ਤੇ ਉਸਦਾ ਵਿਦਰੋਹ ਕਰੇ। ਰਾਜ ਆਪਣੀ ਰਾਜਨੀਤੀ ਨੂੰ ਚਲਾਉਂਦਾ ਹੋਇਆ ਜਿਹੜੇ ਧਰਮ ਨੂੰ ਮਾਨਤਾ ਦਿੰਦਾ ਸੀ ਉਹ ਧਰਮ ਸਰਵ-ਉੱਤਮ ਧਰਮ ਹੋ ਜਾਂਦਾ ਸੀ। ਇੱਥੇ ਅਸੀਂ ਜ਼ਰਾ ਰਾਜਨੀਤੀ ਵੱਲੋਂ ਪਾਏ ਧਰਮ ਪਾੜੇ 'ਤੇ ਇੱਕ ਝਾਤ ਤਾਂ ਮਾਰੀਏ ਕਿ ਸਾਡਾ ਕਿੰਨਾ ਕੁ ਨਕਸਾਨ ਹੋ ਚੁੱਕਿਆ ਹੈ। ਸੰਨ 1947 ਵਿੱਚ ਦੇਸ਼ ਦੀ ਵੰਡ ਹੋਈ ਇਸ ਵਿੱਚ ਅੰਗਰੇਜ਼ ਭਾਵੇਂ ਮੁਲਕ ਛੱਡ ਗਏ ਪਰ ਉਹਨਾਂ ਨੇ ਰਾਜਨੀਤਿਕ ਚਾਲਾਂ ਵਿੱਚ ਸਾਡਾ ਜਾਤੀ ਤੌਰ 'ਤੇ ਨਿਖੇੜਾ ਕਰਕੇ ਰਾਜਨੀਤੀ ਵਿੱਚ ਧਰਮ ਨੂੰ ਮੋਹਰਾ ਬਣਾਇਆ ਸੀ। ਸਾਰੇ ਲੋਕ ਜੋ 'ਪ੍ਰੇਮ ਪਿਆਰ' ਦਾ ਪਾਠ ਪੜ੍ਹਦੇ ਸਨ, ਉਹ ਫਿਰਕਾਪ੍ਰਸਤੀ ਤੇ ਉੱਤਰ ਆਏ ਤੇ ਆਪਸ ਵਿੱਚ ਧਰਮ ਦੀ ਆੜ ਹੇਠ ਲੱਖਾਂ ਲੋਕ ਕਤਲ ਹੋਏ ਤੇ ਬਹੁਤ ਸਾਰੇ ਉੱਜੜ ਤੇ ਬੇਘਰ ਹੋ ਗਏ। ਇਹ ਹਾਦਸਾ ਜਿੰਨ੍ਹਾਂ ਲੋਕਾਂ ਨੇ ਅੱਖੀਂ ਦੇਖਿਆ ਹੈ। ਉਹਨਾਂ ਦੇ ਮਨਾਂ ਵਿੱਚ 1947 ਦਾ ਉਹ ਦਰਦਨਾਕ ਖੌਫ਼ ਅੱਜ ਵੀ ਉਹਨਾਂ ਦੇ ਮਨਾਂ ਵਿੱਚ ਛੁਪਿਆ ਹੋਇਆ ਹੈ ਤੇ ਪੁਰਾਣੇ ਸਮੇਂ ਨੂੰ ਯਾਦ ਕਰਦੇ ਹੋਏ ਅੱਜ ਵੀ ਆਪਣੀਆਂ ਅੱਖਾਂ ਵਿੱਚੋਂ ਅੱਥਰੂ ਵਹਾਉਂਦੇ ਹਨ। ਸ਼ਾਇਦ ਰਾਜਨੀਤੀ ਦਾ ਧਰਮ ਵਿੱਚ ਦਾਖ਼ਲਾ ਸਭ ਤੋਂ ਵੱਡੇ ਦਰਦਨਾਕ ਤੇ ਦਿਲ ਕੰਬਾਊ ਹਾਦਸੇ ਨੂੰ ਜਨਮ ਦੇਣ ਵਾਲਾ ਹੈ। 1947 ਵਿੱਚ ਸਾਥੋਂ ਉਹ ਕੁਝ ਖੁੱਸ ਗਿਆ ਜੋ ਅਸੀਂ ਹਾਲਾਤਾਂ ਅਨੁਸਾਰ ਮੁੜ ਪ੍ਰਾਪਤ ਨਹੀਂ ਕਰ ਸਕਦੇ। ਭਾਰਤ ਦੇ ਇਤਿਹਾਸ ਤੇ ਰਾਜਨੀਤੀ ਵੱਲੋਂ ਧਰਮ ਉੱਤੇ ਇਹ ਬਹੁਤ ਵੱਡੀ ਸੱਟ ਵਜੋਂ ਉੱਭਰ ਕੇ ਸਾਹਮਣੇ ਆਈ ਹੈ।

ਹੁਣ ਫਿਰ ਅਸੀਂ 1984 ਦੇ ਦੰਗਿਆਂ ਦੀ ਗੱਲ ਕਰਦੇ ਹਾਂ ਤਾਂ ਸਰੀਰ ਨੂੰ ਕੰਬਣੀ ਚੜ੍ਹ ਜਾਂਦੀ ਹੈ। ਇਹ ਰਾਜਨੀਤੀ ਵਿੱਚ ਧਰਮ ਦੇ ਪਾਏ ਵਿਗਾੜ ਦਾ ਉਹ ਸਿੱਟਾ ਨਿਕਲਿਆ ਜਿਸ ਦੇ ਨਿਸ਼ਾਨ ਸਾਨੂੰ ਅੱਜ ਤੱਕ ਵੀ ਮਿਲਦੇ ਹਨ। ਇਸ ਦਰਦਨਾਕ ਘਟਨਾ ਨੇ ਪੂਰੇ ਪੰਜਾਬ ਨੂੰ ਅੱਗ ਲਾ ਦਿੱਤੀ ਜਿਸ ਦਾ ਕੁਝ ਹਿੱਸਾ ਅਜੇ ਵੀ ਜਲਦਾ ਪਿਆ ਹੈ। ਬਹੁਤ ਸਾਰੇ ਲੋਕ ਇਨਸਾਫ਼ ਦੀ ਗੁਹਾਰ ਲਾ ਰਹੇ ਹਨ ਅਤੇ ਸਾਡੇ ਸਿਆਸੀ ਨੇਤਾ ਇਹਨਾਂ ਫਿਰਕੂ ਦੰਗਿਆਂ ਦੇ ਨਾਂ ਤੇ ਅੱਜ ਵੀ ਸਿਆਸਤ ਕਰ ਰਹੇ ਹਨ। ਅੱਜ ਵੀ ਰਾਜਨੀਤਿਕ ਪਾਰਟੀਆਂ ਆਪਣੇ ਲੰਬੇ-ਲੰਬੇ ਭਾਸ਼ਣਾਂ ਵਿੱਚ '84 ਦੇ ਦੰਗਿਆਂ ਦੀ ਗੱਲ ਛੇੜ ਕੇ ਉਸ ਗੱਲ ਨੂੰ ਮੰਦਭਾਗਾ ਦੱਸਦੇ ਹੋਏ ਇੱਕ ਧਿਰ ਦੂਸਰੀ ਧਿਰ 'ਤੇ ਵਾਰ ਕਰਦੀਆਂ ਹਨ ਤੇ ਅੱਲੇ ਜ਼ਖ਼ਮਾਂ 'ਤੇ ਲੂਣ ਛਿੜਕਣ ਦਾ ਕੰਮ ਸਾਡੇ 'ਪੰਥ ਦੇ ਦਾਸ' ਅਤੇ ਨੇਤਾ ਆਏ ਦਿਨ ਕਰਦੇ ਹਨ।

ਕੀ ਇਹ ਇਤਿਹਾਸਕ ਘਟਨਾਵਾਂ ਰਾਜਨੀਤੀ ਵਿੱਚ ਧਰਮ ਦੀ ਦਖ਼ਲ ਅੰਦਾਜ਼ੀ ਨੂੰ ਗਲਤ ਸਾਬਤ ਨਹੀਂ ਕਰਦੀਆਂ? ਜੇਕਰ ਹੁਣ ਦੀ ਤਾਜ਼ਾ ਮਿਸਾਲ ਲਈਏ ਤਾਂ ਅਸੀਂ ਡੇਰਾ ਸੱਚਾ ਸੌਦਾ ਦੇ ਪ੍ਰੇਮੀਆਂ ਅਤੇ ਸਿੱਖ ਜਥੇਬੰਦੀਆਂ ਵੱਲੋਂ ਜੋ ਵੱਡੇ-ਵੱਡੇ



ਜਥੇਦਾਰਾਂ, ਪਾਰਟੀ ਵਰਕਰਾਂ ਦੀ ਅਗਵਾਈ ਹੇਠ ਚੱਲ ਰਹੀਆਂ ਹਨ, ਕੀ ਇਹ ਸਾਰਾ ਕੰਮ ਵੋਟ ਰਾਜਨੀਤੀ ਲਈ ਨਹੀਂ ਉਲੀਕਿਆ ਜਾ ਰਿਹਾ? ਜਿਸ ਤਹਿਤ ਲੋਕਾਂ ਨੂੰ ਭਰਾ-ਮਾਰ ਲੜਾਈ 'ਚ ਝੋਕਿਆ ਜਾ ਰਿਹਾ ਹੈ।

ਆਖ਼ਰ ਵਿੱਚ ਗੱਲ ਸਮਝ ਆਵੇਗੀ ਕਿ ਰਾਜਨੀਤੀ ਦਾ ਧਰਮ ਵਿੱਚ ਦਾਖ਼ਲਾ ਸਭ ਤੋਂ ਖ਼ਤਰਨਾਕ ਹੈ। ਅਜਿਹਾ ਕੀ ਹੈ ਕਿ ਰਾਜਨੀਤੀ ਤੇ ਧਰਮ ਇਕੱਠੇ ਹਨ। ਸੰਸਾਰ ਭਰ ਵਿੱਚ ਕਿੰਨੇ ਬੁੱਧੀਜੀਵੀ ਅਤੇ ਵਿਦਵਾਨ ਹੋਏ ਹਨ। ਉਹਨਾਂ ਨੇ ਰਾਜਨੀਤੀ ਦਾ ਧਰਮ ਵਿੱਚ ਦਖ਼ਲ ਪ੍ਰਤੀ ਆਪਣੀ ਪਰਿਭਾਸ਼ਾ ਦਿੱਤੀ ਹੈ ਤਾਂ ਉਹਨਾਂ ਨੇ ਆਪਣੇ ਵਿਚਾਰ ਖੁੱਲ੍ਹ ਕੇ ਪ੍ਰਗਟਾਏ ਹਨ। ਵਿਦਵਾਨਾਂ ਦੇ ਆਪਣੇ ਵਿਚਾਰਾਂ ਵਿੱਚ ਰਾਜਨੀਤੀ ਅਤੇ ਧਰਮ ਦੀ ਪਰਿਭਾਸ਼ਾ ਨੂੰ ਲੈ ਕੇ ਅਤੇ ਦੋਹਾਂ ਦਾ ਇਕੱਠੇ ਹੋਣ ਬਾਰੇ ਕਈ ਤਰ੍ਹਾਂ ਦੇ ਵਿਵਾਦ ਚਲਦੇ ਆ ਰਹੇ ਹਨ। ਕੀ ਇੱਥੇ ਇਹ ਵਿਚਾਰ ਲਿਆ ਜਾਵੇ ਕਿ ਰਾਜਨੀਤੀ ਨੂੰ ਚਲਾਉਣ ਲਈ ਧਰਮ ਜ਼ਰੂਰੀ ਹੈ? ਜਾਂ ਫਿਰ ਧਰਮ ਰਾਜਨੀਤੀ ਵਿੱਚ ਅੰਨ੍ਹੇ ਤੇ ਸੋਟੀ ਦੇ ਸਹਾਰੇ ਵਾਲਾ ਕਿਰਦਾਰ ਨਿਭਾਉਂਦਾ ਹੈ। ਇਹ ਤਾਂ ਅਸੀਂ ਭਲੀ-ਭਾਂਤ ਜਾਣਦੇ ਹੀ ਹਾਂ ਕਿ ਰਾਜਨੀਤੀ ਲਈ ਧਰਮ ਕਿੰਨਾ ਕੁ 'ਸਹਾਰਾ' ਬਣਦਾ ਹੈ। ਜਾਂ ਫਿਰ ਇਹ ਸਮਝਿਆ ਜਾਵੇ ਕਿ ਰਾਜਨੀਤੀ ਧਰਮ ਦੇ ਅੱਗੇ ਵਧਣ ਨਾਲ ਹੀ ਵੱਧਦੀ ਹੈ। ਜਾਂ ਧਰਮ ਨੂੰ ਅੱਗੇ ਵਧਣ ਲਈ ਰਾਜਨੀਤੀ ਦੀ ਲੋੜ ਹੈ। ਸੋ ਅੱਜ ਅਸੀਂ 21ਵੀਂ ਵਿਗਿਆਨਕ ਸਦੀ ਜਿਉਂਦੇ ਹੋਏ ਅਨੇਕਾਂ ਵਿਕਾਸਾਂ ਨੂੰ ਤਹਿ ਕਰਦੇ ਹੋਏ ਅਤੇ ਆਪਣੀ ਖੜੋਤ ਨੂੰ ਤੋੜਦੇ ਹੋਏ ਅੱਗੇ ਲੰਘ ਰਹੇ ਹਾਂ। ਪਰ ਇਹ ਇੱਕ ਸੱਚਾਈ ਹੈ ਕਿ ਸਾਡੀ ਮਾਨਸਿਕ ਸੋਚ ਉਹ ਪੜਾਅ ਤਹਿ ਨਹੀਂ ਕਰ ਪਾਈ ਜਿਸ ਦੇ ਸਹਾਰੇ ਅਸੀਂ ਕਿਸੇ ਵੀ ਗੱਲ ਉੱਤੇ ਅਤੇ ਦੇਸ਼ ਦੇ ਹਰ ਮੁੱਦੇ ਉੱਤੇ ਕਿੰਤੂ-ਪ੍ਰੰਤੂ ਕਰ ਸਕਦੇ ਹੋਈਏ। ਅੱਜ ਦੇ ਸਮੇਂ ਦੀ ਲੋੜ ਹੈ ਹਰ ਉਹ ਧਾਰਨਾਵਾਂ ਨੂੰ ਤਰਕ ਦੀ ਕਸੌਟੀ 'ਤੇ ਪਰਖਣਾ ਹੋਵੇਗਾ, ਚਾਹੇ ਉਹ ਕਿਸੇ ਵੀ ਦੇਸ਼ ਧਰਮ ਅਤੇ ਉੱਥੇ ਦਾ ਸੱਭਿਆਚਾਰ ਉੱਥੋਂ ਦਾ ਰਾਜਨੀਤਿਕ ਢਾਂਚੇ ਨੂੰ ਵੀ ਤਰਕ ਦੀ ਕਸੌਟੀ 'ਤੇ ਖਰਾ ਉਤਾਰ ਕੇ ਹੀ ਅੱਗੇ ਚਲਾਉਣਾ ਪਵੇਗਾ।

ਬਰੇਟਾ (ਮਾਨਸਾ)*98788-07723.*

**... ਸਫ਼ਾ 32 ਦੀ ਬਾਕੀ**

ਇਲੈਕਟਰੋਨ ਵੋਲਟ ਦੀਆਂ ਦੋ ਪ੍ਰੋਟੋਨ-ਧਾਰਾਵਾਂ ਆਪਸ ਵਿਚ ਟਕਰਾਉਣਗੀਆਂ ਤਾਂ ਬਹੁਤ ਛੋਟੀ ਜਹੀ ਧਰਾਤਲ 'ਤੇ ਬਹੁਤ ਹੀ ਥੋੜੇ ਸਮੇਂ ਲਈ ਬਿੱਗ ਬੈਂਗ ਤੋਂ ਬਾਦ ਵਾਲੀ ਸਥਿੱਤੀ ਪੈਦਾ ਹੋਵੇਗੀ। ਇਸਦੇ ਅਧਿਐਨ ਤੋਂ ਇਹ ਪਤਾ ਲਗਾਉਣਾ ਅਸਾਨ ਹੋਵੇਗਾ ਕਿ ਸਾਡਾ ਬ੍ਰਹਿਮੰਡ ਕਿਵੇਂ ਹੋਂਦ ਵਿਚ ਆਇਆ ਸੀ, ਮਾਦਾ ਕਿਵੇਂ ਬਣਿਆ ਸੀ? ਇਹ ਪ੍ਰਯੋਗ ਬਲੈਕ ਮਾਦਾ ਬਾਰੇ ਪੈਦਾ ਹੋਏ ਭੰਬਲਭੂਸੇ ਨੂੰ ਦੂਰ ਕਰਨ ਲਈ ਵੀ ਸਹਾਈ ਹੋਵੇਗਾ। ਇਸ ਤੋਂ ਬਿਨ੍ਹਾਂ ਇਹ ਪ੍ਰਯੋਗ ਇਸ ਲਈ ਬਹੁਤ ਮਹੱਤਵਪੂਰਨ ਹੈ ਕਿ ਇਸ ਰਾਹੀਂ ਇਹ ਪਤਾ ਲਗਾਇਆ ਜਾ ਸਕੇਗਾ ਕਿ ਕੀ ਇਲੈਕਟਰੋਮੈਗਨੈਟਿਕ ਤਾਕਤ, ਕੰਮਜ਼ੋਰ ਨਿਊਕਲੀਅਰ ਤਾਕਤ ਅਤੇ ਮਜਬੂਤ ਨਿਊਕਲੀਅਰ ਤਾਕਤ, ਇਕ ਹੀ ਤਾਕਤ ਦੇ ਵੱਖੋ-ਵੱਖਰੇ ਰੂਪ ਹਨ? ਗੁਰੂਤਾ, ਤਿੰਨੇ ਤਾਕਤਾਂ ਜਿਵੇਂ ਇਲੈਕਟਰੋਮੈਗਨੈਟਿਕ ਤਾਕਤ, ਕੰਮਜੋਰ ਨਿਊਕਲੀਅਰ ਤਾਕਤ ਅਤੇ ਮਜਬੂਤ ਨਿਊਕਲੀਅਰ ਤਾਕਤ ਤੋਂ ਕੰਮਜੋਰ ਕਿਉਂ ਹੈ? ਇਸ ਤੋਂ ਇਲਾਵਾ ਫਿਜਿਕਸ ਦੇ ਹੋਰ ਬਹੁਤ ਸਾਰੇ ਮੁੱਢਲੇ ਸਿਧਾਤਾਂ ਵਿਚਲੀਆਂ ਤਰੁੱਟੀਆਂ ਨੂੰ ਦੂਰ ਕਰਨ ਲਈ ਵੀ ਇਸ ਪ੍ਰਯੋਗ ਵਿਚੋਂ ਨਿੱਕਲੇ ਨਤੀਜਿਆਂ ਨੂੰ ਵਰਤਿਆ ਜਾਵੇਗਾ। ਕਈ ਅਦਾਰਿਆਂ ਵੱਲੋਂ ਬਲੈਕ ਹੋਲ ਵਰਗੇ ਦੂਰ ਪ੍ਰਭਾਵਾਂ ਦੇ ਦੋਸ਼ਾਂ ਨੂੰ ਨਕਾਰਦੇ ਹੋਏ ਵਿਗਿਆਨੀ ਕਹਿੰਦੇ ਨੇ ਕਿ ਉਚਤਮ ਊਰਜਾ ਦਾ ਟਕਰਾਅ ਇੰਨੀ ਛੋਟੀ ਮਾਤਰਾ ਵਿਚ ਹੋਵੇਗਾ ਕਿ ਇਸ ਦੌਰਾਨ ਪੈਦਾ ਹੋਣ ਵਾਲੀ ਮਿੰਨੀ ਬਲੈਕ ਹੋਲ ਤੋਂ ਕਿਸੇ ਕਿਸਮ ਦੇ ਖਤਰੇ ਦੀ ਉਕੀ ਹੀ ਕੋਈ ਸੰਭਾਵਨਾ ਨਹੀਂ ਹੈ ਜਿਸ ਦੀ ਹਿਮਾਇਤ ਅਮਰੀਕਨ ਫਿਜੀਕਲ ਸੁਸਾਇਟੀ ਨੇ ਵੀ ਕੀਤੀ ਹੈ।

ਇਸੇ ਤਰ੍ਹਾਂ ਦੁਨੀਆਂ ਦਾ ਸਭ ਤੋਂ ਮਹਿੰਗਾ ਅਤੇ ਲੰਮੇਰਾ ਤਜਰਬਾ ਚੰਗੇਰੀਆਂ ਸੰਭਾਵਨਾ ਭਰਪੂਰ ਹੈ ਜਿਸਦੀ ਹੌਸਲਾ-ਅਫਜਾਈ ਕਰਨਾ, ਹਰ ਸੰਵੇਦਨਸ਼ੀਲ ਵਿਅਕਤੀ ਦਾ ਫਰਜ ਹੈ ਕਿਉਂਕਿ ਇਕ ਵਿਗਿਆਨੀ ਸਿਰਫ ਖੋਜ ਕਰਦਾ ਹੈ ਤਾਂ ਜੋ ਮਨੁੱਖ ਦੀ ਝੋਲੀ ਵਿਚ ਕੁਝ ਨਰੋਇਆ ਅਤੇ ਬਿਹਤਰੀਨ ਪਾਇਆ ਜਾਵੇ।

**7, ਪ੍ਰੋਫੈਸਰ ਕਲੋਨੀ, ਕਪੂਰਥਲਾ। 97800-30291**

## ਪਿਰਤਾਂ

ਕਾਮਰੇਡ ਗੁਰਮੇਲ ਵਿਦਾਤਾ ਦੇ ਮਾਤਾ ਧਨ ਕੌਰ ਦੇ ਦਿਹਾਂਤ ਉਪਰੰਤ ਉਨ੍ਹਾਂ ਦਾ ਮ੍ਰਿਤਕ ਸਰੀਰ ਸੀ.ਐੱਮ.ਸੀ. ਲੁਧਿਆਣਾ ਨੂੰ ਖ਼ੋਜ ਕਾਰਜਾਂ ਲਈ ਭੇਂਟ ਕੀਤਾ ਗਿਆ। ਪਰਿਵਾਰ ਵੱਲੋਂ ਰਵਾਇਤਾਂ ਨੂੰ ਤਿਆਗਣ ਤੇ ਖ਼ੋਜ ਕਾਰਜਾਂ ਲਈ ਮਾਤਾ ਦਾ ਸਰੀਰ ਭੇਂਟ ਕਰਨ ਦੇ ਉੱਦਮ ਦੀ ਸਰਾਹਨਾ ਕਰਦੇ ਹੋਏ ਪਰਿਵਾਰ ਦੇ ਗ਼ਮ 'ਚ ਸ਼ਰੀਕ ਹੁੰਦੇ ਹਾਂ।

**ਸ਼ੋਕ ਸੁਨੇਹਾ**

ਪਟਿਆਲਾ ਇਕਾਈ ਦੇ ਮੈਂਬਰ ਹਰੀ ਦੱਤ ਦੇ ਪਿਤਾ ਸ਼੍ਰੀਰਾਮ ਦੀਆ ਜੀ ਤੇ ਮਲੋਟ ਇਕਾਈ ਦੇ ਮੈਂਬਰ ਹਰਵਿੰਦਰ ਭਲਵਾਨ ਤਰਖਾਣ ਵਾਲਾ ਦੇ ਮਾਤਾ ਸ਼੍ਰੀਮਤੀ ਬਲਦੇਵ ਕੌਰ ਦੇ ਦਿਹਾਂਤ ਤੇ ਪਰਿਵਾਰਾਂ ਦੇ ਗ਼ਮ 'ਚ ਸ਼ਰੀਕ ਹਾਂ। ..ਅਦਾਰਾ

**ਸਹਾਇਤਾ ਇਕਾਈ ਭਦੌੜ**

1. ਕਾਮਰੇਡ ਗੁਰਮੇਲ ਵਿਦਾਤਾ 1000
(ਮਾਤਾ ਧਨ ਕੌਰ ਦੀ ਯਾਦ 'ਚ)

# ਮਰਦਮ ਸ਼ੁਮਾਰੀ-2011



ਹਰਿੰਦਰ ਲਾਲੀ ਐਡਵੋਕੇਟ

ਦੁਨੀਆਂ ਦਾ ਸਭ ਤੋਂ ਵੱਡਾ ਲੋਕਤੰਤਰ ਅਖਵਾਉਣ ਵਾਲੇ ਭਾਰਤ ਵਿੱਚ 1 ਅਪ੍ਰੈਲ 2010 ਤੋਂ 10 ਵੀਂ ਮਰਦਮਸ਼ੁਮਾਰੀ ਸ਼ੁਰੂ ਹੋ ਚੁੱਕੀ ਹੈ ਜਿਸ ਨੂੰ ਦੋ ਗੇੜਾਂ ਵਿੱਚ ਪੂਰਾ ਕੀਤਾ ਜਾਵੇਗਾ। ਪਹਿਲਾ ਗੇੜ 1-4-10 ਤੋਂ 31-01-11 ਤੱਕ ਮੁਕੰਮਲ ਕਰ ਕੇ ਦੂਸਰਾ ਗੇੜ 01-02-11 ਤੋਂ ਸ਼ੁਰੂ ਹੋ ਜਾਵੇਗਾ। ਪਹਿਲੇ ਗੇੜ ਵਿੱਚ ਘਰਾਂ/ਇਮਾਰਤਾਂ ਦੀ ਬਕਾਇਦਾ ਗਿਣਤੀ ਕੀਤੀ ਜਾਵੇਗੀ। ਦੂਸਰੇ ਗੇੜ ਵਿੱਚ ਭਾਰਤੀ ਲੋਕਾਂ ਦੀ ਗਿਣਤੀ ਕੀਤੀ ਜਾਵੇਗੀ। ਇਹ ਕੋਈ ਛੋਟੀ ਜਿਹੀ ਕਾਰਵਾਈ ਨਹੀਂ ਹੈ ਬਲਕਿ ਇੱਕ ਬਹੁਤ ਹੀ ਮਹੱਤਵਪੂਰਨ ਕਾਰਜ ਹੈ ਜਿਸ ਦੇ ਚਿਰ ਸਥਾਈ ਪ੍ਰਭਾਵ ਬਣੇ ਰਹਿਣਗੇ। ਆਜ਼ਾਦ ਸੋਚਣੀ ਵਾਲੇ ਲੋਕਾਂ ਨੂੰ ਹੁਣ ਤੋਂ ਹੀ ਜਾਗਰੂਕ ਹੋਕੇ ਇਸ ਸਾਰੀ ਪ੍ਰਕਿਰਿਆ ਵਤੇ ਨਿਗਰਾਨੀ ਰੱਖਣ ਦੇ ਨਾਲ-ਨਾਲ ਇਸ ਨੂੰ ਸੁਚਾਰੂ ਢੰਗ ਨਾਲ ਮੁਕੰਮਲ ਕਰਨ ਹਿੱਤ ਸਰਕਾਰ ਅਤੇ ਪ੍ਰਸ਼ਾਸ਼ਨ ਨੂੰ ਸੁਝਾਅ ਦੇਣ ਦੇ ਨਾਲ-ਨਾਲ ਜ਼ੋਰਦਾਰ ਰੂਪ ਵਿੱਚ ਲੋੜੀਂਦੀ ਮੰਗ ਵੀ ਕਰਨੀ ਚਾਹੀਂਦੀ ਹੈ ਤਾਂ ਜੋ ਕੁਝ ਉਸਾਰੂ ਨਤੀਜੇ ਹਾਸਲ ਕੀਤੇ ਜਾ ਸਕਣ।

ਪਹਿਲੇ ਗੇੜ ਵਿੱਚ ਇਮਾਰਤਾਂ ਦੀ ਗਿਣਤੀ ਦੇ ਨਾਲ-ਨਾਲ ਧਾਰਮਿਕ ਡੇਰਿਆਂ, ਸਥਾਨਾਂ, ਆਸ਼ਰਮਾਂ, ਗੁਰਦੁਆਰਿਆਂ, ਮੰਦਰਾਂ, ਮਸਜਿਦਾਂ, ਧਰਮਸ਼ਾਲਾਵਾਂ, ਗਊਸ਼ਾਲਾਵਾਂ, ਮੱਠਾਂ, ਗਿਰਜਾ-ਘਰਾਂ, ਸਤੂਪਾਂ ਆਦਿ ਦੀ ਵੱਖਰੀ ਗਿਣਤੀ ਕੀਤੀ ਜਾਣੀ ਚਾਹੀਦੀ ਹੈ ਜੋ ਕਿ ਜਨਤਕ/ਸਰਕਾਰੀ ਥਾਵਾਂ 'ਤੇ ਉਸਾਰੇ ਹੋਏ ਹੋਣ, ਧੱਕੇ ਨਾਲ ਕਬਜ਼ੇ ਕਰਕੇ ਬਣਾਏ ਗਏ ਹੋਣ, ਕਿਸੇ ਗਲਤ ਪ੍ਰਭਾਵ ਦੀ ਵਰਤੋਂ ਕਰਕੇ ਬਣਾਏ ਗਏ ਹੋਣ ਜਾਂ ਜਨਤਕ ਸਥਾਨਾਂ ਬਾਰੇ ਨਾਜਾਇਜ਼ ਕਬਜਿਆਂ ਨੂੰ ਰੋਕਣ ਵਾਲੇ ਕਨੂੰਨ ਦੀ ਉਲੰਘਣਾ ਕਰਕੇ ਉਸਾਰੇ ਗਏ ਹੋਣ। ਇਸ ਤਰਾਂ ਅਜਿਹੀ ਕਿਸਮ ਦੇ ਸਥਾਨਾਂ ਦੀ ਗਿਣਤੀ ਹੋਣ ਉਪਰੰਤ ਜਨਤਕ ਸਥਾਨਾਂ ਤੋਂ ਵੱਖੋ-ਵੱਖ ਧਰਮਾਂ ਦੀ ਆੜ ਵਿੱਚ ਕੀਤੇ ਹੋਏ ਨਾਜਾਇਜ਼ ਕਬਜਿਆਂ ਨੂੰ ਹਟਾਉਣ ਵਾਸਤੇ ਕਿਸੇ ਸਾਂਝੀ ਅਤੇ ਵੱਡ-ਅਕਾਰੀ ਕਾਰਵਾਈ ਕਰਨ ਦੀ ਗੁੰਜਾਇਸ਼ ਬਣ ਸਕੇਗੀ। ਇਸ ਦੇ ਨਾਲ-ਨਾਲ ਅੱਗੇ ਨੂੰ ਅਜਿਹੇ ਕਬਜਿਆਂ ਨੂੰ ਰੋਕਣ ਵਾਸਤੇ ਸਰਕਾਰ ਅਤੇ ਪ੍ਰਸ਼ਾਸ਼ਨ ਵਤੇ ਲੋਕ-ਦਬਾਓ ਵੀ ਪੈ ਸਕੇਗਾ।

ਮਰਦਮਸ਼ੁਮਾਰੀ ਦਾ ਦੂਸਰਾ ਗੇੜ ਪਹਿਲੇ ਤੋਂ ਕਿਤੇ ਜਿਆਦਾ ਮਹੱਤਵਪੂਰਨ ਹੈ ਕਿਉਂਕਿ ਇਹ ਹਰੇਕ ਨਾਗਰਿਕ ਨੂੰ ਸੁਚੇਤ/ਅਚੇਤ ਤੌਰ 'ਤੇ ਪ੍ਰਭਾਵਤ ਕਰਕੇ ਤਰਕਪੂਰਨ ਅਤੇ ਅਜ਼ਾਦੀ ਨਾਲ ਸੋਚਣ ਦੇ ਢੰਗ ਤੋਂ ਕਿਤੇ ਪਰ੍ਹੇ ਲੈ ਜਾਂਦਾ ਹੈ। ਭਾਰਤੀ ਸੰਵਿਧਾਨ ਦੀ ਭੂਮਿਕਾ ਰਾਹੀਂ ਇਸ ਦੇ ਰਚਣਹਾਰਿਆਂ ਨੇ ਸਾਰੇ ਭਾਰਤੀ ਲੋਕਾਂ ਦੀ ਤਰਫੋਂ ਪ੍ਰਣ ਲਿਆ ਹੋਇਆ ਹੈ ਕਿ ਅਸੀਂ ਭਾਰਤ ਦੇ ਲੋਕ ਭਾਰਤ ਨੂੰ ਪ੍ਰਭੂਸੱਤ ਸੰਪਨ, ਸਮਾਜਵਾਦੀ, ਧਰਨਿਰਪਵਖ, ਲੋਕਤੰਤਰੀ ਅਤੇ ਗਣਰਾਜ ਬਣਾਉਂਦੇ ਹਾਂ ਜਿਸ ਵਿੱਚ ਸਾਰੇ ਲੋਕਾਂ ਨੂੰ ਨਿਆਂ, ਅਜ਼ਾਦੀ ਅਤੇ ਬਰਾਬਰਤਾ ਦੇ ਅਧਾਰ ਤੇ ਜਿਉਣ ਦਾ ਹੱਕ ਹੋਵੇਗਾ। ਸਾਰੇ ਲੋਕਾਂ ਵਿੱਚ ਆਪਸੀ ਭਾਈਚਾਰੇ ਅਤੇ ਦੇਸ਼ ਦੀ ਏਕਤਾ ਵਾਲੀ ਭਾਵਨਾਂ ਨੂੰ ਪ੍ਰਫੁਵਲਤ ਹੋਣ ਦੇ ਮੌਕੇ ਪ੍ਰਦਾਨ ਕੀਤੇ ਜਾਣਗੇ।

ਇਸ ਤੋਂ ਇਲਾਵਾ ਭਾਰਤੀ ਸੰਵਿਧਾਨ ਦੇ ਅਨੁਛੇਦ 13, 14 ਅਤੇ 15 ਰਾਹੀਂ ਵਿਵਸਥਾ ਕੀਤੀ ਗਈ ਹੈ ਕਿ ਭਾਰਤੀ ਸੰਵਿਧਾਨ ਦੀ ਭਾਵਨਾ ਦੇ ਉਲਟ ਬਣਾਏ ਗਏ ਸਾਰੇ ਕਨੂੰਨ ਰੱਦ ਸਮਝੇ ਜਾਣਗੇ। ਸਾਰੇ ਲੋਕਾਂ ਨੂੰ ਕਨੂੰਨ ਦੇ ਸਾਹਮਣੇ ਬਿਲਕੁਲ ਬਰਾਬਰ ਸਮਝਿਆ ਜਾਵੇਗਾ। ਧਰਮ, ਨਸਲ, ਜਾਤ, ਲਿੰਗ ਜਾਂ ਜਨਮ ਸਥਾਨ ਦੇ ਅਧਾਰ ਵਤੇ ਲੋਕਾਂ ਵਿੱਚ ਕੋਈ ਵਖਰੇਵਾਂ ਨਹੀਂ ਕੀਤਾ ਜਾਵੇਗਾ। ਇਸ ਤੋਂ ਬਿਨਾਂ ਭਾਰਤੀ ਸੁਪਰੀਮ ਕੋਰਟ ਵਵਲੋਂ ਕੇਸ਼ਵਾਨੰਦ ਭਾਰਤੀ ਬਨਾਮ ਕੇਰਲਾ ਸਰਕਾਰ, ਮਿਨਰਵਾ ਮਿਲਜ਼ ਲਿਮਟਡ ਬਨਾਮ ਭਾਰਤ ਸਰਕਾਰ ਜਿਹੇ ਕੇਸਾਂ ਦੇ ਫੈਸਲਿਆਂ ਰਾਹੀਂ ਸਪੱਸ਼ਟ ਕੀਤਾ ਹੋਇਆ ਹੈ ਕਿ ਭਾਰਤੀ ਸੰਵਿਧਾਨ ਦੇ 'ਮੁਢਲੇ ਢਾਂਚੇ' ਤੋਂ ਉਲਟ ਨਾ ਕੋਈ ਸੋਧ ਕੀਤੀ ਜਾ ਸਕਦੀ ਹੈ, ਨਾ ਹੀ ਕੋਈ ਕਨੂੰਨ/ਨਿਯਮ ਬਣਾਇਆ ਜਾ ਸਕਦਾ ਹੈ ਅਤੇ ਨਾ ਹੀ ਸਰਕਾਰ ਵੱਲੋਂ ਕੋਈ ਹੋਰ ਕਾਰਵਾਈ (ਜਿਵੇਂ ਕਿ ਮਰਦਮਸ਼ੁਮਾਰੀ) ਕੀਤੀ ਜਾ ਸਕਦੀ ਹੈ।

ਪ੍ਰੰਤੂ ਬਹੁਤ ਹੀ ਅਫਸੋਸ ਨਾਲ ਲਿਖਣਾ ਪੈ ਰਿਹਾ ਹੈ ਉਕਤ ਦਰਜ ਤੱਥ ਸਿਰਫ ਕਿਤਾਬਾਂ ਵਿੱਚ ਬੰਦ ਪਏ ਇੱਕ ਲੰਮੀ ਘੁਟਣ ਨਾਲ ਦਮ ਤੋੜ ਰਹੇ ਹਨ ਕਿਉਂਕਿ ਭਾਰਤ ਸਰਕਾਰ ਖੁਦ ਹੀ ਉਕਤ ਵਿਵਸਥਾਵਾਂ ਦਾ ਘਾਣ ਪਿਛਲੇ 61 ਸਾਲਾਂ ਤੋਂ ਕਰਦੀ ਚਲੀ ਆ ਰਹੀ ਹੈ ਤੇ ਹੁਣ



ਫਿਰ ਇਸੇ ਰਸਤੇ ਪਈ ਹੋਈ ਹੈ। ਮੀਡੀਆ ਵਿੱਚ ਆਈਆਂ ਖਬਰਾਂ ਤੋਂ ਪਤਾ ਚਲਦਾ ਹੈ ਕਿ ਮਰਦਮ ਸ਼ੁਮਾਰੀ ਦੇ ਦੂਸਰੇ ਗੇੜ ਵਿੱਚ ਹਰੇਕ ਵਿਅਕਤੀ ਦਾ ਨਾਮ, ਪਤਾ, ਉਮਰ, ਕੰਮ ਅਦਿ ਤੋਂ ਬਿਨਾਂ ਉਸ ਦੀ ਜਾਤ ਅਤੇ ਧਰਮ ਬਾਰੇ ਵੀ ਜਾਣਕਾਰੀ ਲਿਖਤੀ ਤੌਰ ਤੇ ਇਕੱਤਰ ਕੀਤੀ ਜਾਵੇਗੀ। ਭਾਵੇਂ ਸਧਾਰਣ ਤੌਰ ਤੇ ਵੇਖਿਆਂ ਇਹ ਗੱਲ ਆਮ ਜਿਹੀ ਜਾਪਦੀ ਹੈ ਪਰ ਇਹ ਹੈ ਅਤਿ ਗੰਭੀਰ ਜੋ ਕਿ ਸਾਡੇ ਸੰਵਿਧਾਨ ਦੀ ਮੂਲ ਭਾਵਨਾ ਨੂੰ ਤਾਰ-ਤਾਰ ਕਰ ਰਹੀ ਹੈ। ਇੱਕ ਪਾਸੇ ਸੰਵਿਧਾਨ ਦੀ ਪ੍ਰਸਤਾਵਨਾ, ਸੰਵਿਧਾਨ ਅਤੇ ਭਾਰਤੀ ਦੰਡਾਵਲੀ ਦੀ ਧਾਰਾ 153-ਏ ਕਹਿੰਦੀ ਹੈ ਕਿ ਕਿਸੇ ਵੀ ਵਿਅਕਤੀ ਨਾਲ ਧਰਮ, ਜਾਤ, ਨਸਲ ਆਦਿ ਦੇ ਅਧਾਰ ਤੇ ਕੋਈ ਵਖਰੇਵਾਂ ਨਹੀਂ ਕੀਤਾ ਜਾਵੇਗਾ ਅਤੇ ਦੂਜੇ ਪਾਸੇ ਮਰਦਮ ਸ਼ੁਮਾਰੀ ਰਾਹੀਂ ਹਰੇਕ ਵਿਅਕਤੀ ਨੂੰ ਜਾਤ ਅਤੇ ਧਰਮ ਵਾਲਾ ਖਾਨਾ ਭਰਨ ਲਈ ਮਜਬੂਰ ਕਰਕੇ ਧਰਮ-ਨਿਰਪੱਖਤਾ ਅਤੇ ਰਾਸ਼ਟਰੀ ਏਕਤਾ ਦੀ ਭਾਵਨਾ ਨਾਲ ਓਤ-ਪੋਤ ਜਾਤ/ਗੋਤ-ਰਹਿਤ ਸਮਾਜ ਦੇ ਮੁਢਲੇ ਅਸੂਲ ਦੀ ਉਲੰਘਣਾ ਸਰਕਾਰ ਵੱਲੋਂ ਖੁਦ ਹੀ ਕੀਤੀ ਜਾ ਰਹੀ ਹੈ।

ਆਓ ਵਿਚਾਰ ਕਰੀਏ ਕਿ ਅਜਿਹੇ ਤਰੀਕੇ ਨਾਲ ਮਰਦਮ ਸ਼ੁਮਾਰੀ ਹੋਣ ਨਾਲ ਕਿੰਨੇ ਕੁ ਖਤਰਨਾਕ ਨਤੀਜਿਆਂ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਪਵੇਗਾ। ਜਦੋਂ ਲੋਕਾਂ ਦੀ ਧਰਮ ਅਤੇ ਜਾਤ/ਗੋਤ ਦੇ ਆਧਾਰ ਤੇ ਪਹਿਚਾਣ ਹੋਣੀ ਜਾਰੀ ਰਹਿੰਦੀ ਹੈ। ਉਨ੍ਹਾਂ ਅੰਦਰ ਧਰਮਾਂ/ਜਾਤਾਂ/ਗੋਤਾਂ ਬਾਬਤ ਕੱਟੜਪੁਣਾ ਉਨ੍ਹ ਦੇ ਸੁਭਾਅ ਦਾ ਹਿੱਸਾ ਹੀ ਬਣ ਜਾਂਦਾ ਹੈ, ਜਿਸ ਦੇ ਸਿੱਟੇ ਵਜੋਂ ਥੋੜ੍ਹੇ ਜਿਹੇ ਤਣਾਓ ਕਾਰਣ ਬਹੁਤ ਜਲਦੀ ਧਾਰਮਿਕ ਦੰਗੇ, ਫਸਾਦ ਸ਼ੁਰੂ ਹੋ ਜਾਂਦੇ ਹਨ, ਲੋਕਾਂ ਵਿੱਚ ਵੰਡੀਆਂ ਪੈਂਦੀਆਂ ਹਨ। 1947 ਦੇ ਫਿਰਕੂ ਦੰਗੇ, 1984 ਦਾ ਸਿੱਖ ਵਿਰੋਧੀ ਕਤਲੇਆਮ, ਗੁਜਰਾਤ ਦੇ ਮੁਸਲਿਮ ਵਿਰੋਧੀ ਦੰਗੇ ਆਦਿ ਉੱਘੜਵੀਆਂ ਉਦਾਹਰਣਾਂ ਹਨ। ਇਤਿਹਾਸ ਗਵਾਹ ਹੈ ਕਿ ਦੁਨੀਆਂ ਦੀਆਂ ਕੁੱਲ ਲੜਾਈਆਂ ਦਾ 2/3 ਹਿੱਸਾ ਧਰਮਾਂ/ਜਾਤਾਂ ਦੇ ਨਾਮ ਤੇ ਹੀ ਲੜਿਆ ਗਿਆ ਹੈ। ਇੱਥੇ ਹੀ ਬੱਸ ਨਹੀਂ ਜਾਤਾਂ ਦੇ ਆਧਾਰ ਤੇ ਕੀਤੇ ਜਾਂਦੇ ਤੁਗਲਕੀ/ਤਾਲਿਬਾਨੀ ਫ਼ੈਸਲਿਆਂ ਨੇ ਸਧਾਰਣ ਲੋਕਾਂ ਦਾ ਜੀਵਨ ਦੁੱਭਰ ਕਰ ਦਿੱਤਾ ਹੈ। ਹਰਿਆਣੇ ਵਿਚਲੀਆਂ ਖਾਪ ਪੰਚਾਇਤਾਂ ਵੱਲੋਂ ਕੀਤੀਆਂ ਜਾ ਰਹੀਆਂ ਗੈਰ ਕਾਨੂੰਨੀ ਕਾਰਵਾਈਆਂ ਸਜ਼ਾ ਯੋਗ ਹਨ। ਜੋ ਸੰਵਿਧਾਨ ਦੀਆਂ ਮੁਢਲੀਆਂ ਧਾਰਨਾਵਾਂ ਨੂੰ ਬੁਰੀ ਤਰ੍ਹਾਂ ਲਤਾੜ ਤੇ ਪਛਾੜ ਰਹੀਆਂ ਹਨ।

ਹੁਣ ਸਾਡੇ ਸੋਚਣ ਵਾਲੀ ਗੱਲ ਇਹ ਹੈ ਕਿ ਉਕਤ ਗੈਰ-ਸੰਵਿਧਾਨਕ ਰੁਝਾਨ ਨੂੰ ਬੰਦ ਕਰਨ ਲਈ ਕੀ ਕੀਤਾ ਜਾਵੇ। ਚਾਹੀਦਾ ਤਾਂ ਇਹ ਹੈ ਕਿ ਵਿਅਕਤੀਆਂ ਦੀ ਗਿਣਤੀ (ਜਨਗਣਨਾ) ਵਾਲੇ ਫਾਰਮ ਵਿੱਚ ਧਰਮ ਅਤੇ ਜਾਤ ਦੀ ਜਾਣਕਾਰੀ ਭਰਨ ਵਾਲਾ ਕਾਲਮ ਬਿਲਕੁਲ ਖਤਮ ਕਰਕੇ ਵਿਅਕਤੀ ਦੀ ਪਹਿਚਾਣ ਧਰਮ, ਜਾਤ, ਨਸਲ ਆਦਿ ਦੇ ਆਧਾਰ ਤੇ ਕਰਨ ਦੀ ਬਜਾਏ ਉਸ ਦੇ ਨਾਮ, ਪਤਾ, ਮਾਤਾ/ਪਿਤਾ, ਦਾਦੀ/ਦਾਦਾ, ਨਾਨੀ/ਨਾਨਾ, ਉਸ ਦੇ ਹੱਥਾਂ ਦੇ ਅੰਗੂਠਿਆਂ ਦੇ ਨਿਸ਼ਾਨਾਂ ( ਜੇ ਹੋ ਸਕੇ ਤਾਂ ਡੀ.ਐਨ.ਏ. ਦੇ ਨਮੂਨੇ ਰਾਹੀਂ) ਦੇ ਆਧਾਰ ਤੇ ਕੀਤੀ ਜਾਣੀ ਚਾਹੀਦੀ ਹੈ ਜੋ ਵਿਗਿਆਨਕ ਤਰੀਕੇ ਅਨੁਸਾਰ ਕੀਤੀ ਜਾਣੀ ਚਾਹੀਦੀ ਹੈ। ਇਸ ਤਰਾਂ ਕਰਨ ਨਾਲ ਉਸ ਸਬੰਧਤ ਵਿਅਕਤੀ ਦੀ ਪਹਿਚਾਣ ਦੁਨੀਆਂ ਦੇ ਕਿਸੇ ਵੀ ਹੋਰ ਵਿਅਕਤੀ ਨਾਲ ਰਲ ਨਹੀਂ ਸਕੇਗੀ। ਜਿੱਥੋਂ ਤੱਕ ਜਾਤਾਂ ਦੇ ਆਧਾਰ ਤੇ ਰਿਜ਼ਰਵੇਸ਼ਨ ਕਰਨ ਦਾ ਸਬੰਧ ਹੈ ਉਸ ਪ੍ਰਣਾਲੀ ਨੂੰ ਤੁਰੰਤ ਬੰਦ ਕਰਕੇ ਆਰਥਿਕ ਪਛੜੇਵੇਂ ਦੇ ਅਧਾਰ ਤੇ ਹੀ ਰਿਜ਼ਰਵੇਸ਼ਨ ਕੀਤੀ ਜਾਵੇ ਤਾਂ ਜੋ ਜਾਇਜ਼ ਲੋੜਵੰਦਾਂ ਨੂੰ ਵੀ ਮਦਦ ਮਿਲ ਸਕੇ। ਇਹ ਵੀ ਬਹੁਤ ਜ਼ਰੂਰੀ ਹੈ ਕਿ ਸਾਰੇ ਪੰਜਾਬੀ ਧਰਮਾਂ-ਜਾਤਾਂ-ਸਿਆਸਤ ਆਦਿ ਦੇ ਪੱਧਰ ਤੋਂ ਉੱਪਰ ਉੱਠ ਕੇ ਇਮਾਨਦਾਰੀ ਨਾਲ ਆਪਣੀ ਮਾਂ-ਬੋਲੀ ਪੰਜਾਬੀ ਹੀ ਲਿਖਵਾਉਣ।

ਸਾਡੇ ਦੇਸ਼ ਵਿੱਚ ਬਹੁਤ ਵਿਚਾਰਧਾਰਾਵਾਂ ਵਾਲੇ ਲੋਕ ਵਸਦੇ ਹਨ, ਇਸ ਕਰਕੇ ਜੇ ਕਰ ਉਕਤ ਤਰੀਕਾ ਨਹੀਂ ਅਪਣਾਇਆ ਜਾਂਦਾ ਤਾਂ ਘੱਟੋ-ਘੱਟ ਇਹ ਤਾਂ ਹੋ ਹੀ ਸਕਦਾ ਹੈ ਕਿ ਲੋਕਾਂ ਦੀ ਪਛਾਣ ਧਰਮ ਜਾਂ ਜਾਤ ਦੇ ਅਧਾਰ ਵਤੇ ਨਹੀਂ ਸਗੋਂ ਉਨ੍ਹਾਂ ਦੇ ਵਿਚਾਰਾਂ ਅਤੇ ਜਮਾਤਾਂ ਦੇ ਅਧਾਰ ਵਤੇ ਕੀਤੀ ਜਾਵੇ। ਜੇ ਕੋਈ ਵਿਅਕਤੀ ਮਾਨਵਤਾਵਾਦੀ, ਤਰਕਸ਼ੀਲ, ਨਾਸਤਕ, ਧਰਮ-ਨਿਰਪੱਖ ਆਦਿ ਵਿਚਾਰਾਂ ਵਾਲਾ ਹੈ ਤਾਂ ਪੁਰਾਣੇ ਫਾਰਮਾਂ ਵਿੱਚ ਲੋੜ ਅਨੁਸਾਰ ਸੋਧ ਕਰਕੇ ਉਸ ਵਿਅਕਤੀ ਨੂੰ ਸਬੰਧਤ ਫਾਰਮ ਵਿੱਚ ਅਜਿਹੀ ਜਾਣਕਾਰੀ ਭਰਨ ਦਾ ਅਧਿਕਾਰ ਦਿੱਤਾ ਜਾਵੇ। ਇਸ ਤਰ੍ਹਾਂ ਜੇ ਕੋਈ ਵਿਅਕਤੀ ਕਿਸੇ ਜਾਤ-ਪਾਤ ਨੂੰ ਨਹੀਂ ਮੰਨਦਾ ਤਾਂ ਉਸ ਦੀ ਅਖੌਤੀ ਜਾਤ ਵਾਲਾ ਖਾਨਾ ਜਬਰਦਸਤੀ ਭਰਨ ਦੀ ਬਜਾਏ ਉਸ ਦੀ ਮਰਜ਼ੀ ਅਨੁਸਾਰ ਜਾਤ-ਰਹਿਤ, ਇਨਸਾਨੀਅਤ, ਹੋਮੋਸੇਪੀਅਨ ਆਦਿ ਭਰਨ ਦਾ ਹੱਕ ਦਿੱਤਾ ਜਾਵੇ ਤਾਂ ਜੋ ਸਾਡੇ ਦੇਸ਼ ਨੂੰ ਅਸਲੀ ਰੂਪ ਵਿੱਚ ਧਰਮ-ਨਿਰਪੱਖ, ਜਾਤ-ਪਾਤ ਰਹਿਤ, ਸਮਾਜਵਾਦੀ ਬਣਾਉਣ ਦਾ ਰਸਤਾ ਸਾਫ ਹੋ ਸਕੇ।



* ਸੁਨਾਮ, 97792-11000

# ਫ਼ੀਰਾ ਦੀ ਸੱਤਵੀਂ ਸਲਾਨਾ ਕਾਨਫਰੰਸ



ਬਲਵਿੰਦਰ ਬਰਨਾਲਾ

ਫੈਡਰੇਸ਼ਨ ਆਫ ਇੰਡੀਅਨ ਰੈਸਨਲਿਸਟਸ, ਇੰਡੀਆ ,ਦੀ ਸੱਤਵੀਂ ਸਾਲਾਨਾ ਕਾਨਫਰੰਸ ਤਾਮਿਲਨਾਡੂ ਦੀ ਰਾਜਧਾਨੀ ਚੇਨਈ ਵਿਖੇ ਰਾਧਾਮੰਨਾਰਾਮ ਪੇਰੀਆਰ ਥੀਡਲ ਆਡੀਟੋਰੀਅਮ ਵਿਖੇ ਬਹੁਤ ਹੀ ਭਰਵੇਂ ਰੂਪ ਵਿੱਚ ਸਮਾਪਤ ਹੋਈ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਜੋ ਫੀਰਾ ਦੀ ਮੈਂਬਰ ਹੈ ਵੱਲੋਂ ਮੈਂ ਤੇ ਹਰਚੰਦ ਭਿੰਡਰ ਕਾਨਫਰੰਸ ਵਿੱਚ ਬਤੌਰ ਪ੍ਰਤੀਨਿਧ ਸ਼ਾਮਲ ਹੋਏ। ਕਾਨਫਰੰਸ ਵਿੱਚ ਭਾਗ ਲੈਣ ਵਾਲੀਆਂ 70 ਜਥੇਬੰਦੀਆਂ ਦੇ 400 ਦੇ ਕਰੀਬ ਪ੍ਰਤੀਨਿਧਾਂ ਨੇ ਇਸ ਵਿੱਚ ਸ਼ਮੂਲੀਅਤ ਕੀਤੀ। ਰੈਸ਼ਨੇਲਿਸਟ ਫੋਰਮ, ਤਾਮਿਲਨਾਡੂ ਜਿਸਨੇ ਇਸ ਕਾਨਫਰੰਸ ਦੇ ਪ੍ਰਬੰਧਾਂ ਦੀ ਜਿੰਮੇਵਾਰੀ ਲਈ ਨੇ ਆਪਣੇ ਪ੍ਰਧਾਨ ਸ਼੍ਰੀ ਵੀ ਕੁਮਾਰਸਨ ਦੀ ਅਗਵਾਈ ਅਧੀਨ ਇਸ ਨੂੰ ਬਹੁਤ ਹੀ ਸਫਲਤਾ ਨਾਲ ਨਿਭਾਇਆ। ਕਾਨਫਰੰਸ ਦੀ ਇਹ ਖਾਸੀਅਤ ਰਹੀ ਕਿ ਚੇਨੱਈ ਰੇਲਵੇ ਸਟੇਸ਼ਨ ਤੋਂ ਕਾਨਫਰੰਸ ਹਾਲ ਤੱਕ ਅਤੇ ਹਾਲ ਤੋਂ ਰਿਹਾਇਸ਼ ਤੱਕ ਟਰਾਂਪੋਰਟ ਦਾ ਬਹੁਤ ਹੀ ਵਧੀਆ ਪ੍ਰਬੰਧ ਕੀਤਾ ਗਿਆ ਸੀ। ਕਾਨਫਰੰਸ ਦਾ ਹਰ ਪ੍ਰੋਗਰਾਮ ਤਰਤੀਬ ਬੱਧ ਸੀ । ਕਾਨਫਰੰਸ ਵਿੱਚ ਲਿਆਂਦੇ ਗਏ ਵਿਸ਼ੇ ਪ੍ਰਭਾਵਸ਼ਾਲੀ ਸਨ। ਹਰ ਵਿਸ਼ਾ ਤਰਕਸ਼ੀਲਤਾ ਦੀ ਵਿਆਖਿਆ ਕਰਦਾ ਸੀ ਅਤੇ ਇਸ ਦੇ ਸਕੋਪ ਅਤੇ ਖੇਤਰ ਦੀ ਰੂਪ ਰੇਖਾ ਤਹਿ ਕਰਦਾ ਸੀ। ਰੈਸ਼ਨੇਲਿਸਟ ਫੋਰਮ ਦੇ ਮੈਂਬਰ ਕਾਲੀਆਂ ਸ਼ਰਟਾਂ ਵਿੱਚ ਵਖਰੀ ਦਿੱਖ ਦੇ ਰਹੇ ਸਨ। 26 ਅਤੇ 27 ਦਸੰਬਰ ਨੂੰ ਹੋਈ ਇਸ ਕਾਨਫਰੰਸ ਵਿੱਚ ਸਟੇਜ ਦਾ ਪ੍ਰਬੰਧ ਵੀ ਦੇਖਣ ਲਾਇਕ ਰਿਹਾ ਡੈਲੀਗੇਟਾ ਅਤੇ ਦਰਸਕਾਂ ਨਾਲ ਭਰੇ ਹਾਲ ਨੂੰ ਸਭ ਤੋਂ ਪਹਿਲਾਂ ਇਸ ਸਮਾਰੋਹ ਦੇ ਮੁਖ ਮਹਿਮਾਨ ਅਤੇ ਰੈਸ਼ਨੇਲਿਸਟ ਫੋਰਮ ਦੇ ਸਰਪ੍ਰਸਤ, ਦਰਾਵੜ ਕੜਗਮ ਪਾਰਟੀ ਦੇ ਪ੍ਰਧਾਨ ਡਾ. ਕੇ ਵੀਰਾਮਨੀ ਵਲੋਂ ਸੰਬੋਧਿਤ ਕਰਦਿਆਂ ਕਿਹਾ ਕਿ ਭਾਰਤੀ ਸੰਵਿਧਾਨ ਦੀ ਧਾਰਾ 51ਅ(ਹ) ਹਰ ਨਾਗਰਿਕ ਨੂੰ ਨਿਰਦੇਸ਼ ਜਾਰੀ ਕਰਦੀ ਹੈ ਕਿ ਉਹ ਭਾਰਤੀ ਨਾਗਰਿਕਾਂ ਵਿੱਚ ਵਿਗਿਆਨਿਕ ਵਾਤਾਵਰਣ ਪੈਦਾ ਕਰੇ ਅਤੇ ਇਸ ਉਸਦਾ ਫਰਜ਼ ਬਣਦਾ ਹੈ । ਉਸਦਾ ਇਹ ਵੀ ਫਰਜ਼ ਬਣਦਾ ਹੈ ਕਿ ਉਹ ਹਰ ਵਰਤਾਰੇ ਦੀ ਪੜਤਾਲ ਕਰੇ ਅਤੇ ਉਸ ਵਿੱਚ ਸੁਧਾਰ ਕਰਨ ਦੇ ਉਪਰਾਲੇ ਕਰੇ । ਮਾਨਵਤਾ ਦੇ ਭਲੇ ਲਈ ਉਹ ਵਿਗਿਆਨਕ ਵਾਤਾਵਰਣ ਪੈਦਾ ਕਰੇ ਜਿਸ ਨਾਲ ਹਰ ਵਿਅਕਤੀ ਦਾ ਵਿਕਾਸ ਯਕੀਨੀ ਬਣਾਇਆ ਜਾ ਸਕਦਾ ਹੈ । ਪ੍ਰੰਤੂ ਦੁੱਖ ਦੀ ਗੱਲ ਹੈ ਕਿ ਇਸ ਭਾਰਤੀ ਸੰਵਿਧਾਨ ਅਧੀਨ ਕੰਮ ਕਰਦੀਆਂ ਸਰਕਾਰਾਂ ਅਤੇ ਉਹਨੇ ਦੇ ਨੁਮਾਇੰਦੇ ਇਸ ਫਰਜ਼ ਨੂੰ ਤੋੜਨ ਦਾ ਕੰਮ ਕਰ ਰਹੇ ਹਨ। ਇਹ ਵੀ ਇਕ ਦੁਖ਼ਾਂਤ ਹੈ ਕਿ ਬਹੁੱਤ ਸਾਰੇ ਸਾਡੇ ਵਿਗਿਆਨੀ ਅਤੇ ਰਾਜਨੀਤੀਵੇਤਾ ਪਬਲਿਕ ਪ੍ਰੋਗਰਾਮਾਂ ਦਾ ਉਦਘਾਟਨ ਧਾਰਮਿਕ ਰਹੁ ਰੀਤਾਂ ਨਾਲ ਕਰਦੇ ਹਨ ਅਤੇ ਇਸ ਸਪੱਸ਼ਟ ਹੋ ਜਾਂਦਾ ਹੈ ਕਿ ਅਜਿਹੇ ਕੰਮਾ ਵਿੱਚ ਉਹਨਾ ਦੀ ਇੱਛਾ ਸ਼ਕਤੀ ਕਿੰਨੀ ਕਮਜ਼ੋਰ ਹੈ ਉਹਨਾਂ ਕਿਹਾ ਕਿ ਤਰਕਸ਼ੀਲਤਾ ਕੇਵਲ ਪੜ੍ਹੇ ਲਿਖੇ ਲੋਕਾ ਦੀ ਹੀ ਬਹਿਸ ਦਾ ਵਿਸ਼ਾ ਨਹੀ ਹੈ ਸਗੋਂ ਆਮ ਆਦਮੀ ਦੀ ਇਹ ਸਗੋਂ ਵਧੇਰੇ ਲੋੜ ਹੈ ਜਿਸਨੂੰ ਵਿਗਿਆਨ ਦੀਆਂ ਸਹੂਲਤਾਂ ਤੋਂ ਵੰਚਤ ਰੱਖਿਆ ਗਿਆ ਹੈ।

ਕਾਨਫਰੰਸ ਦੀ ਪ੍ਰਧਾਨਗੀ ਫੀਰਾ ਦੇ ਪ੍ਰਧਾਨ ਡਾ:ਨਰਿੰਦਰ ਨਾਇਕ (ਕਰਨਾਟਕ) ਵਲੋਂ ਕਰਦਿਆਂ ਉਹਨਾਂ ਕਿਹਾ ਤਰਕਸ਼ੀਲ ਲੋਕ ਕਾਰਜ਼ ਦੀ ਗੰਭੀਰਤਾ ਨੂੰ ਸਮਝਦਿਆਂ ਇਮਾਨਦਾਰੀ ਅਤੇ ਸ਼ਿਧਤ ਨਾਲ ਤਰਕਸ਼ੀਲ ਲਹਿਰ ਲਈ ਇੱਕ ਜੁੱਟ ਹੋਣ । ਪੰਡਾਲ ਦੀ ਹਾਜ਼ਰੀ ਤੋਂ ਪ੍ਰਭਾਵਿਤ ਸ਼੍ਰੀ ਨਾਇਕ ਵਲੋਂ ਇਸ ਲਹਿਰ ਦੇ ਮੋਢੀ ਡਾ: ਟੀ .ਅਬਰਾਹਮ ਕਾਵੂਰ ਨੂੰ ਯਾਦ ਕਰਦਿਆਂ ਕਿਹਾ ਕਿ ਇਹ ਲਹਿਰ ਲਈ ਜੋ ਘਾਲਨਾਵਾਂ ਉਨ੍ਹਾਂ ਘਾਲੀਆਂ ਹਨ ਉਸਦਾ ਕੋਈ ਬਦਲ ਨਹੀਂ। ਓਹਨਾਂ ਕਿਹਾ ਕਿ ਪੇਰੀਆਰ ਅਤੇ ਸ੍ਰੀ ਬੀ .ਪਰੇਮਾਨੰਦ ਨੇ ਇਸ ਲਹਿਰ ਨੂੰ ਸ਼ਿੱਦਤ ਨਾਲ ਅਪਨਾ ਕੇ ਬਹੁਤ ਜਿਆਦਾ ਬਲ ਬਖਸ਼ਿਆ । ਦੱਖਣੀ ਭਾਰਤ ਵਿੱਚ ਇਹ ਲਹਿਰ ਲੋਕ ਲਹਿਰ ਬਣ ਗਈ । ਖਾਸ ਕਰਕੇ ਤਾਮਿਲਨਾਡੂ ਵਿੱਚ ਰੈਸਨੇਲਿਸਟ ਆਗੂ ਸ਼੍ਰੀ ਪੇਰੀਆਰ ਨੂੰ ਸਤਿਕਾਰ ਦਿੱਤੇ ਬਿਨਾ ਕੋਈ ਰਾਜਨੀਤਿਕ ਪਾਰਟੀ ਸਤਾ ਵਿੱਚ ਨਹੀਂ ਆ ਸਕਦੀ । ਉਨ੍ਹਾਂ ਕਿਹਾ ਕਿੰਨੇ ਦੁੱਖ ਦੀ ਗੱਲ ਹੈ ਕਿ ਟੀ .ਵੀ ਦੀ ਖੋਜ਼ ਵਿਗਿਆਨੀਆਂ ਨੇ ਕੀਤੀ ਅਤੇ ਇਸ ਦੀ ਵਰਤੋਂ ਅੰਧਵਿਸ਼ਵਾਸ ਫੈਲਾਉਣ ਲਈ ਕੀਤੀ ਜਾ ਰਹੀ ਹੈ । ਉਨ੍ਹਾਂ ਕਰਨਾਟਕ ਸਰਕਾਰ ਤੇ ਦੋਸ਼ ਲਾਇਆ ਕਿ ਇਹ ਸਰਕਾਰ ਲੋਕ ਨੀਤੀਆ ਦੀ ਬਜਾਏ ਲੋਕਾਂ ਨੂੰ ਫਿਰਕੂ ਲੀਹਾਂ ਉਪਰ ਵੰਡ ਰਹੀ ਹੈ ਅਤੇ ਅੰਧਵਿਸ਼ਵਾਸਾਂ ਨੂੰ ਹਵਾ ਦੇ ਕੇ ਇਲੈਂਕਟ੍ਰਾਨਿਕ ਮੀਡੀਆ ਦੀ ਕੁਵਰਤੋ ਕਰ ਰਹੀ ਅਤੇ ਭਾਰਤੀ ਸੰਵਿਧਾਨ ਦੀ ਧਾਰਾ 51ਅ(ਹ) ਦੀ ਧਾਰਨਾਂ ਦੀ ਬੇਕਦਰੀ ਕਰ ਰਹੀ ਹੈ । ਐਡਵੋਕੇਟ ਅਕਨਮੋਰੀ ,ਮਦਰਾਸ ਹਾਈਕੋਰਟ,ਵਲੋਂ ਸਮਾਜਿਕ ਵਖਰੇਵਿਆਂ ਦੀ ਗੱਲ ਕਰਦਿਆਂ ਕਿਹਾ ਕਿ ਹਿੰਦੂਵਾਦ ਦੇ ਨਾਮ ਥੱਲੇ ਝੂਠੀਆਂ ਕਹਾਣੀਆਂ ਪਰਚਾਰ ਕੇ ਬੋਧੀਆਂ ਦੇ ਪਰਚਾਰ ਨੂੰ ਖੁੰਢਾ ਕਰਨ ਦੇ ਯਤਨ ਲਗਾਤਾਰ ਜ਼ਾਰੀ ਹਨ । ਬੁਧ ਨੇ ਰੈਸ਼ਨੇਲਿਜ਼ਮ ਦੀ ਨੀਂਹ ਰੱਖੀ ਹੈ। ਉਹਨ੍ਹਾਂ ਧਾਰਮਿਕ ਘੱਟ ਗਿਣਤੀਆਂ ਦੇ ਨਾਮ ਥੱਲੇ ਰਿਜ਼ਰਵੇਸਨ ਦੀ ਸਰਕਾਰੀ ਨੀਤਿਆਂ ਦਾ ਸਖ਼ਤ ਨਿੰਦਾ ਕਰਦਿਆਂ ਕਿਹਾ ਕਿ ਇਸ ਫਿਰਕੂ ਭਾਵਨਾਵਾਂ ਨੂੰ ਹੋਰ ਹਵਾ ਮਿਲੇਗੀ। ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਮੈਂ ਅਖੌਤੀ ਧਾਰਿਮਿਕ ਗੁਰੂਆਂ ਵਲੋਂ ਧਰਮ ਦੇ ਨਾਮ ਥੱਲੇ ਕੀਤੀਆਂ ਜਾਂਦੀਆਂ ਆਪਹੁਦਰੀਆਂ ਦਾ ਗੰਭੀਰ ਨੋਟਿਸ ਲੈਣ ਦੀ ਗੱਲ ਕਹਿੰਦਿਆਂ ਆਖਿਆ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਇਸਨੂੰ ਗੰਭੀਰਤਾ ਲੈ ਰਹੀ ਹੈ। ਮਨੋਮੈਨੀਅਮ ਸੁੰਦਰਾਨਾਰ ਯੂਨੀਵਰਸਿਟੀ ,ਤਰੂਨਾਵਲੀ ਦੇ ਵਾਈਸ ਚਾਂਸਲਰ ਡਾ. ਆਰ.ਟੀ.ਸਬਾਪਤੀ ਵਲੋਂ ਤਰਕਸ਼ੀਲਤਾ ਦੀ ਭਰਵੀਂ ਅਤੇ ਸ਼ਾਨਦਾਰ ਵਿਆਖਿਆ ਕਰਦਿਆਂ ਕਿਹਾ ਕਿ ਸਮੱਸਿਆਂਵਾਂ ਸਬੰਧੀ ਵਿਗਿਆਨਿਕ ਪਹੁੰਚ ਹੈ, ਜਿਸ ਨਾਲ ਵਿਅਕਤੀ ਦਾ ਵਿਕਾਸ ਯਕੀਨੀ ਹੈ। ਕਾਨਫਰੰਸ ਨੂੰ ਆਰ .ਜੀ ਰਾਉ,ਗੋਆ ਵਿਗਿਆਨਿਕ ਫੋਰਮ ,ਰਾਵਤ ਡਾਇਰੈਕਟਰ ਸਮਾਜਿਕ ਫੋਰਮ ਦਿੱਲੀ,ਟੀ.ਵੀ.ਮਨੋਜ ਵਿਚਾਰਵਾਦੀ ਮੰਚ,ਬੰਗਲੋਰ, ਵੀ.ਕੁਮਾਰਸਨ ਪ੍ਰਧਾਨ ਰੈਸਨਾਲਿਸਟ ਫੋਰਮ,ਤਾਮਿਲਨਾਡੂ ਨੇਵੀ ਸੰਬੋਧਤ ਕੀਤਾ। ਕਾਨਫਰੰਸ ਵਿੱਚ ਸਰਵਸੰਮਤੀ ਨਾਲ ਇਹ ਮਤੇ ਪਾਸ ਕੀਤੇ ਗਏ:

1.ਧਰਮ ਨੂੰ ਰਾਜਨੀਤੀ, ਨਿਆਂਪਾਲਿਕਾ, ਵਿੱਦਿਆ ਅਤੇ ਸਰਕਾਰੀ ਪ੍ਰਬੰਧਾਂ ਤੋਂ ਵੱਖ ਕੀਤਾ ਜਾਵੇ ।

2.ਅੰਧ ਵਿਸ਼ਵਾਸਾਂ ਅਤੇ ਧਰਮ ਦੇ ਨਾਮ ਹੇਠਾਂ ਕੀਤੀਆਂ ਜਾਂਦੀਆਂ ਕੁਰੀਤੀਆਂ ਤੇ ਪਾਬੰਦੀ ਲਾਈ ਜਾਵੇ।

3.ਇੱਕ ਸਾਰ ਸਿਵਲ ਕੋਡ ਨੂੰ ਸੰਵਿਧਾਨ ਦੀ ਧਾਰਾ 44 ਅਤੇ ਸੁਪਰੀਮ ਕੋਰਟ ਦੇ ਕੀਤੇ ਫ਼ੈਸਲਿਆਂ ਦੀ ਰੋਸ਼ਨੀ ਵਿੱਚ ਲਾਗੂ ਕੀਤਾ ਜਾਵੇ।

4.ਸਭ ਕਿਸਮ ਦੀਆਂ ਧਾਰਮਕ ਸਬਸਿਡੀਆਂ ਬੰਦ ਕੀਤੀਆਂ ਜਾਣ।

5.ਸਪੈਸ਼ਲ ਮੈਰਿਜ਼ ਐਕਟ ਵਿੱਚ ਸੋਧ ਕੀਤੀ ਜਾਵੇ ਅਤੇ ਧਾਰਮਕ ਸ਼ਰਤਾਂ ਹਟਾਈਆਂ ਜਾਣ।

6.ਪਬਲਿਕ ਥਾਵਾਂ ਤੋਂ ਧਾਰਮਿਕ ਚਿੰਨ੍ਹ ਹਟਾਏ ਜਾਣ ਅਤੇ ਧਰਮ ਦੇ ਨਾਮ ਹੇਠਾਂ ਕੀਤੇ ਕਬਜ਼ੇ ਸੁਪਰੀਮ ਕੋਰਟ ਦੀਆਂ ਹਦਾਇਤਾਂ ਲਾਗੂ ਕਰਦਿਆਂ ਹਟਾਏ ਜਾਣ।

7.ਵਿਦਿਆ ਦਾ ਅਧਾਰ ਵਿਗਿਆਨ ਨੂੰ ਬਣਾਇਆ ਜਾਵੇ ਅਤੇ ਅਖੌਤੀ ਵਿਗਿਆਨ (ਜੋਤਿਸ਼ ਆਦਿ) ਨੂੰ ਸਿਲੇਬਸਾਂ ਵਿਚੋਂ ਹਟਾਇਆ ਜਾਵੇ। ☐☐

ਮੁਖੀ ਕੌਮਾਂਤਰੀ ਤਾਲਮੇਲ ਵਿਭਾਗ
* 98147-32122

...ਸਫ਼ਾ 30 ਦੀ ਬਾਕੀ

ਪਵਨ ਦੇ ਮਨ੍ਹਾ ਕਰਨ ਕਰਕੇ ਮੈਂ ਉਸ ਦੀ ਕਹਾਣੀ ਕਿਸੇ ਕੁਲੀਗ ਨਾਲ ਵੀ ਸਾਂਝੀ ਨਾ ਕੀਤੀ। ਪਤਾ ਲੱਗਿਆ ਵੀਰਵਾਰ ਦੇ ਦਿਨ ਬਾਬਾ ਚੌਂਕੀ ਲਾਉਂਦਾ। ਉਹ ਬੜੀ ਪਹੁੰਚ ਵਾਲਾ ਸੀ ਅਤੇ ਉਸ ਦਾ ਇਲਾਕੇ ਵਿੱਚ ਦਬਦਬਾ ਸੀ। ਉਹ ਚੋਰੀ, ਠੱਗੀ ਤੇ ਗੁਆਚੀ ਚੀਜ਼ ਬਾਰੇ ਦੱਸਣ ਦਾ ਦਾਅਵਾ ਕਰਦਾ। ਫ਼ਲ ਸੁੱਟੀ ਮੱਝ ਦੇ ਇਲਾਜ ਦੱਸਦਾ। ਲੋਕਾਂ ਨੂੰ ਉਸ ਨੇ ਚੱਕਰਾਂ 'ਚ ਪਾਇਆ ਹੋਇਆ ਸੀ।

ਗਰਮੀਂ ਦੀਆਂ ਛੁੱਟੀਆਂ ਹੋਈਆਂ। ਪਵਨ ਨੂੰ ਮੈਂ ਆਖਿਆ ਕਿ ਉਹ ਛੁੱਟੀਆਂ ਵਿੱਚ ਮੇਰੇ ਕੋਲ ਪੜ੍ਹਨ ਆਇਆ ਕਰੇ। ਉਸ ਨਾਲ ਆਪਣਾ ਲਗਾਓ ਪ੍ਰਗਟ ਕਰਦਿਆਂ ਮੈਂ ਆਖਿਆ, 'ਮੈਂ ਤੇਰੀ ਅਧਿਆਪਕ ਹੀ ਨਹੀਂ, ਤੇਰੀ ਮਾਂ ਵੀ ਹਾਂ। ਤੂੰ ਹੁਸ਼ਿਆਰ ਬੱਚਾ ਹੈਂ, ਆਪਾਂ ਤੇਰਾ ਡਾਕਟਰੀ ਇਲਾਜ ਕਰਵਾਵਾਂਗੇ, ਤੂੰ ਠੀਕ ਹੋ ਜਾ, ਪੜ੍ਹ ਲਿਖ ਕੇ ਇਕ ਵੱਡਾ ਅਫ਼ਸਰ ਬਣੇਂਗਾ।' ਉਹਦਾ ਚਿਹਰਾ ਮੇਰੀਆਂ ਗੱਲਾਂ ਨਾਲ ਖਿੜਿਆ ਤਾਂ ਨਹੀਂ ਪਰ ਮਹਿਸੂਸ ਹੋਇਆ ਕਿ ਉਸ ਨੂੰ ਸਕੂਨ ਜ਼ਰੂਰ ਮਿਲਿਆ ਹੈ। ਆਪਣੇ ਮਨ ਵਿੱਚ ਮੈਂ ਉਸ ਦੀ ਮਦਦ ਕਰਨ ਦਾ ਫ਼ੈਸਲਾ ਕੀਤਾ। ਛੁੱਟੀਆਂ ਦੇ ਅਖ਼ੀਰਲੇ ਦਿਨ ਮੈਂ ਉਸ ਨੂੰ ਇਕ ਡਾਕਟਰ ਪਾਸੋਂ ਦਵਾਈ ਦਵਾ ਦਿੱਤੀ ਨਾਲ ਹੀ ਲਿਫ਼ਾਫੇ ਵਿੱਚ ਕੁਝ ਪੈਸੇ ਦਿੱਤੇ। ਨਾਂਹ ਨੁੱਕਰ ਕਰਦਿਆਂ ਪਵਨ ਨੇ ਲਿਫ਼ਾਫਾ ਫੜ੍ਹ ਲਿਆ।

ਮੈਂ ਰੋਜ਼ ਪਵਨ ਬਾਰੇ ਸੋਚਦੀ ਅਤੇ ਨਾਲ ਹੀ ਬਾਬਾ ਸ਼ਬਦ ਮੈਨੂੰ ਬੇਚੈਨ ਕਰਦਾ। ਕਿਸ ਤਰ੍ਹਾਂ ਦੇ ਹੁੰਦੇ ਨੇ ਇਹ ਕਸਾਈ ਲੋਕ ? ਇੱਕ ਦਿਨ ਅਚਾਨਕ ਰਾਤ ਨੂੰ 8 ਵਜੇ ਸਾਡੇ ਘਰ ਦਾ ਕੁੰਡਾ ਖੜਕਿਆ, ਮੈਂ ਬਾਹਰ ਆ ਕੇ ਵੇਖਿਆ ਤਾਂ ਪਵਨ ਖੜ੍ਹਾ ਸੀ। ਉਸ ਨੇ ਮੈਨੂੰ ਸਤਿ ਸ਼੍ਰੀ ਅਕਾਲ ਬੁਲਾਈ। ਉਲਝੇ ਵਾਲਾਂ ਅਤੇ ਮੈਲੇ ਕੁਚੈਲੇ ਕੱਪੜਿਆਂ ਵਿੱਚ ਖੜ੍ਹੇ ਪਵਨ ਦੇ ਹੱਥ ਵਿੱਚ ਉਹੀ ਪੈਸਿਆਂ ਵਾਲਾ ਲਿਫ਼ਾਫਾ ਸੀ। ਉਸ ਦੇ ਲਿਫ਼ਾਫਾ ਮੋੜਨ ਤੇ ਮੈਂ ਸੁਆਲ ਕੀਤਾ,'ਬੇਟੇ ਕਿਉਂ ? ਇਹ ਤਾਂ ਮੈਂ ਤੇਰੀ ਵਰਦੀ ਤੇ ਬੂਟਾਂ ਲਈ ਦਿੱਤੇ ਸੀ, ਤੂੰ ਰੱਖ ਲੈ। ਤੂੰ ਮੇਰਾ ਤੀਜਾ ਬੱਚਾ ਹੈਂ।' ਉਸ ਨੇ ਚੁੱਪ ਚਾਪ ਲਿਫ਼ਾਫਾ ਫੜ੍ਹਿਆ ਅਤੇ ਜਾਂਦਿਆਂ ਮੈਂ ਉਸ ਤੋਂ ਸਕੂਲ ਪੜ੍ਹਨ ਆਉਣ ਦਾ ਵਾਅਦਾ ਲਿਆ। ਵਾਅਦਾ ਕਰਕੇ ਉਹ ਵਾਪਸ ਮੁੜ ਗਿਆ।

ਛੁੱਟੀਆਂ ਬੀਤਣ ਉਪਰੰਤ ਸਕੂਲ ਮੁੜ ਲੱਗ ਗਏ ਪਰ ਪਵਨ ਨਹੀਂ ਆਇਆ। ਨਾਲ ਦੇ ਬੱਚਿਆਂ ਨੇ ਦੱਸਿਆ, 'ਮੈਡਮ ਜੀ, ਉਸ ਨੇ ਬਾਬੇ ਨੇ ਬਹੁਤ ਕੁੱਟਿਆ ਜੀ, ਚਿਮਟਿਆਂ ਨਾਲ, ਉਹਦੇ 'ਚ 'ਭੂਤ' ਸੀ ਜੀ। ਇਸੇ ਲਈ ਉਹ ਡਰਦਾ ਮਾਰਾ ਰਿਸ਼ਤੇਦਾਰੀ ਵਿੱਚ ਰਾਜਸਥਾਨ ਚਲਾ ਗਿਐ।' ਕਈ ਵਰ੍ਹੇ ਬੀਤ ਗਏ, ਉਹ ਵਾਪਸ ਨਹੀਂ ਆਇਆ। ਜਿਵੇਂ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਅਸਤ ਹੋ ਗਿਆ ਹੋਵੇ। ☐☐

# ਸਵੈਮਾਨ ਦੀ ਖ਼ਾਤਰ



ਹਰਚੰਦ ਭਿੰਡਰ

ਇੱਕ ਪਿੰਡ 'ਚ 6 ਕੁ ਮਹੀਨਿਆ ਦੇ ਬੱਚੇ ਦੇ ਪਹਿਨੇ ਹੋਏ ਕੱਪੜੇ ਖ਼ੂਨ ਨਾਲ ਲੱਥਪੱਥ ਹੋ ਜਾਦੇ ਹਨ। ਗਲ ਵਿੱਚ ਸੂਈਆਂ ਦੀ ਮਾਲਾ ਪੈ ਜਾਂਦੀ ਹੈ। ਉਸ ਨੇ ਇਸ ਕੇਸ ਨੂੰ ਹੱਲ ਕਰਨ ਵਾਸਤੇ ਸਹਿਯੋਗ ਮੰਗਿਆ। ਮੀਟਿੰਗ ਖਤਮ ਹੋਣ ਤੇ ਬਾਅਦ ਮੈਂ ਅਤੇ ਸਾਥੀ ਲਾਭ ਸਿੰਘ ਇਸ ਕੇਸ ਨੂੰ ਹੱਲ ਕਰਨ ਵਾਸਤੇ ਰਾਜ ਕੁਮਾਰ ਨਾਲ ਚੱਲ ਪਏ।

ਸਤੰਬਰ ਦਾ ਮਹੀਨਾ ਸੀ। ਅਸੀਂ ਪਿੰਡ ਪਹੁੰਚ ਗਏ। ਚਾਹ-ਪਾਣੀ ਪੀਂਦਿਆਂ ਪਰਿਵਾਰ ਤੋਂ ਘਟਨਾਵਾਂ ਸਬੰਧੀ ਮੋਟੀ-ਮੋਟੀ ਜਾਣਕਾਰੀ ਇਕੱਤਰ ਕਰਨੀ ਸ਼ੁਰੂ ਕਰ ਦਿੱਤੀ। ਮਹਿੰਦਰ ਸਿੰਘ ਹੋਰੀਂ ਦੋ ਭਰਾ ਸਨ ਇਕ ਭੈਣ ਸੀ। ਦੋਵੇਂ ਭਰਾ ਵੱਖਰੇ ਰਹਿੰਦੇ ਸਨ। ਉਹਨਾ ਦਾ ਪਿਓ ਤੇ ਮਾਂ ਛੋਟੇ ਭਰਾ ਜੋਗਿੰਦਰ ਨਾਲ ਰਹਿੰਦੇ ਸਨ। ਪਰ ਪਿਛਲੇ ਤਿੰਨ ਕੁ ਸਾਲ ਪਹਿਲਾਂ ਮਹਿੰਦਰ ਸਿੰਘ ਦੀ ਘਰਵਾਲੀ ਦੀ ਮੌਤ ਹੋਣ ਤੋਂ ਬਾਅਦ ਮਾਂ ਮਹਿੰਦਰ ਸਿੰਘ ਦੇ ਘਰ ਜਿਆਦਾ ਰਹਿੰਦੀ ਸੀ। ਮਹਿੰਦਰ ਸਿੰਘ ਦੇ ਤਿੰਨ ਲੜਕੇ ਸਨ ਜਿੰਨਾ ਵਿੱਚੋਂ ਵੱਡੇ ਦੋ ਵਿਆਹੇ ਅਤੇ ਛੋਟਾ ਕੁਆਰਾ ਸੀ। ਅੱਗੇ ਵੱਡੇ ਦੇ ਇੱਕ 5 ਸਾਲ ਦਾ ਲੜਕਾ ਅਤੇ 3 ਸਾਲ ਦੀ ਲੜਕੀ ਸੀ। ਵਿੱਚਕਾਰਲੇ ਦੇ ਇਹ 6 ਮਹੀਨਿਆ ਦਾ ਬੱਚਾ ਸੀ। ਜਿਸ ਨਾਲ ਘਟਨਾਵਾਂ ਵਾਪਰਦੀਆਂ ਸਨ। ਇਹ ਘਟਨਾਵਾਂ ਪਿਛਲੇ ਤਿੰਨ ਕੁ ਮਹੀਨਿਆਂ ਤੋਂ ਲਗਾਤਾਰ ਥੋੜੇ ਦਿਨਾਂ ਬਾਅਦ ਵਾਪਰਦੀਆਂ ਰਹਿੰਦੀਆਂ। ਜਿਆਦਾਤਰ ਬੱਚੇ ਦੇ ਪਹਿਨੇ ਕੱਪੜਿਆਂ ਨੂੰ ਖ਼ੂਨ ਲਗਦਾ ਉਸ ਦੇ ਪੋਤੜਿਆਂ ਨੂੰ ਵੀ ਖ਼ੂਨ ਲੱਗਾ ਹੁੰਦਾ। ਦੋ ਵਾਰ ਉਸ ਦੇ ਗਲ਼ ਵਿੱਚ ਸੂਈਆਂ ਦਾ ਹਾਰ ਪਾਇਆ ਦੇਖਿਆ। ਇਹ ਸਭ ਕੁਝ ਸਾਡੇ ਸਾਹਮਣੇ ਵਾਪਰਦਾ ਸੀ। ਮਹਿੰਦਰ ਸਿੰਘ ਨੇ ਦੱਸਿਆ ਕਿ ਇੱਕ ਵਾਰ ਮੇਰੇ ਕੱਪੜਿਆਂ ਦੇ ਪਿਛਲੇ ਪਾਸੇ ਖ਼ੂਨ ਦੇ ਛਿੱਟੇ ਪਏ ਸਨ।

ਇਲਾਜ ਬਾਰੇ ਪੁੱਛਣ ਤੇ ਦੱਸਿਆ ਕਿ ਪਹਿਲਾਂ ਤਾਂ ਮੋਗੇ ਨੇੜਲੇ ਇੱਕ ਬਾਬੇ ਕੋਲੋਂ, ਜਿਥੇ ਪਹਿਲਾਂ ਜਾਂਦੇ ਹੁੰਦੇ ਸੀ ਜਲ਼ ਕਰਵਾਕੇ ਘਰ ਵਿੱਚ ਛਿੱਟਾ ਦਿੱਤਾ। ਪਰ ਥੋੜਾ ਸਮਾ ਬੰਦ ਹੋਣ ਤੋਂ ਬਾਅਦ ਫਿਰ ਅਜਿਹਾ ਕੁਝ ਵਾਪਰਨ ਲੱਗ ਪਿਆ। ਫਿਰ ਦੋ ਕੁ ਸਿਆਣਿਆ ਕੋਲ ਗਏ। ਇੱਕ ਨੇ ਦੱਸਿਆ ਕਿ ਤੁਹਾਡਾ ਗੁਆਢੀ ਤੁਹਾਡੀ ਤਰੱਕੀ ਨਹੀ ਜਰ ਰਿਹਾ ਉਹ ਸਭ ਕੁਝ ਕਰਵਾ ਰਿਹਾ ਹੈ, ਪਰ ਮੈਂ ਪੱਕਾ ਇਲਾਜ ਕਰ ਦਿਆਂਗਾ। ਉਸ ਨੇ ਕਾਫੀ ਪੈਸੇ ਲਏ ਅਤੇ ਖਰਚ ਕਰਵਾਏ। ਘਰ ਦੇ ਮੁਖੀ ਨੇ ਦੱਸਿਆ ਕਿ ਆਹ ਸਾਡੇ ਸਾਹਮਣੇ ਵਾਲੇ ਸਾਡੇ ਵਧਦੇ ਕੰਮ-ਕਾਰ ਦੇਖ ਕੇ ਖ਼ੁਸ਼ ਨਹੀਂ ਹਨ। ਮੈਂ ਬਿਨਾਂ ਨਾ ਲਏ ਉਹਨਾ ਨੂੰ ਗਾਲ੍ਹਾਂ ਵੀ ਕੱਢੀਆਂ। ਪਰ ਏਨਾ ਕੁਝ ਕਰਨ ਦੇ ਬਾਵਜੂਦ ਵੀ ਘਟਨਾਵਾਂ ਬੰਦ ਨਹੀ ਹੋਈਆਂ। ਇਸ ਸਭ ਕਾਸੇ ਤੇ ਖਰਚ ਵੀ ਤੀਹ ਹਜਾਰ ਤੋਂ ਉਪਰ ਆ ਗਿਆ ਹੋਵੇਗਾ ਅਤੇ ਪ੍ਰੇਸ਼ਾਨੀ ਵੱਖਰੀ ਝੱਲ ਰਹੇ ਹਾਂ। ਉਪਰੋਂ ਕੰਮ ਦਾ ਸੀਜਨ ਆ ਰਿਹਾ ਹੈ। ਕੰਬਾਈਨ ਦਾ ਕੰਮ ਹੈ ਵੱਡੇ ਦੋਵੇਂ ਮਸ਼ੀਨ ਦੇ ਨਾਲ ਕਟਾਈ ਵਾਸਤੇ ਜਾਂਦੇ ਹਨ। ਅਸੀਂ ਪਰਿਵਾਰ ਨੂੰ ਹੌਂਸਲਾ ਦਿੱਤਾ ਅਤੇ ਉਨਾਂ ਨੂੰ ਕਿਹਾ ਕਿ ਅੱਜ ਤੋਂ ਬਾਅਦ ਇਸ ਸਮੱਸਿਆ ਦੇ ਹੱਲ ਸਬੰਧੀ ਕਿਸੇ ਬਾਬੇ ਕੋਲ ਨਹੀਂ ਜਾਓਗੇ ਅਤੇ ਕਿਸੇ ਨੂੰ ਗਾਲ੍ਹਾਂ ਆਦਿ ਨਹੀਂ ਕੱਢੋਗੇ।

ਅਸੀਂ ਰਾਜ ਕੁਮਾਰ ਦੀ ਜ਼ਿੰਮੇਵਾਰੀ ਪਰਿਵਾਰ ਨੂੰ ਤਰਕਸ਼ੀਲਤਾ ਸਬੰਧੀ ਜਾਣਕਾਰੀ ਦੇਣ ਦੀ ਲਾਈ ਅਤੇ ਮੈਂ ਅਤੇ ਲਾਭ ਸਿੰਘ ਇੱਕ ਅਲੱਗ ਕਮਰੇ ਵਿੱਚ ਬੈਠ ਕੇ ਪਰਿਵਾਰ ਦੇ ਇਕੱਲੇ-ਇਕੱਲੇ ਜੀਅ ਤੋਂ ਜਾਣਕਾਰੀ ਇਕੱਠੀ ਕਰਕੇ 'ਦੋਸ਼ੀ' ਲੱਭਣ ਲੱਗੇ। ਸਭ ਤੋਂ ਪਹਿਲਾਂ ਵੱਡੀ ਬੇਬੇ ਨੂੰ ਬੁਲਾ ਕੇ ਘਰ ਵਿੱਚ ਵਾਪਰਦੀਆਂ ਘਟਨਾਵਾਂ ਸਬੰਧੀ ਜੋ ਉਸ ਨੇ ਅੱਖੀਂ ਦੇਖਿਆ ਉਸ ਬਾਰੇ ਦੱਸੇ ਪਰ ਉਸ ਦਾ ਕਹਿਣਾ ਸੀ ਕਿ ਇਸ ਬਾਰੇ ਮੁੰਡੇ ਦੀ ਮਾਂ ਤੋਂ ਪਤਾ ਲਗਦਾ ਹੈ ਜਾਂ ਘਰ ਦੇ ਦੂਜੇ ਜੀਅ ਦਸਦੇ ਹਨ। ਬੇਬੇ ਤੋਂ ਪਰਿਵਾਰਕ ਮੈਂਬਰਾਂ ਸਬੰਧੀ ਲੋੜੀਂਦੀ ਜਾਣਕਾਰੀ ਲੈ ਕੇ ਕਿਹਾ ਕਿ ਉਹ ਕਮਰੇ ਦੇ ਬਾਹਰ ਬਹਿ ਕੇ ਨਿਗ੍ਹਾ ਰੱਖੇ ਕਿ ਕੋਈ ਜੀਅ ਸਾਡੀ ਗੱਲਬਾਤ ਨਾ ਸੁਣੇ। ਇਸ ਤੋਂ ਬਾਅਦ ਮਹਿੰਦਰ ਸਿੰਘ ਨੂੰ ਬੁਲਾਇਆ ਉਸ ਤੋਂ ਘਟਨਾਵਾਂ ਸਬੰਧੀ ਜਾਣਕਾਰੀ ਲਈ। ਉਸ ਨੇ ਪਹਿਲਾਂ ਦੱਸੀਆਂ ਗੱਲਾਂ ਦੁਹਰਾਈਆਂ ਜਾਂ ਦੂਜਿਆਂ ਤੋਂ ਸੁਣੀਆ ਦੱਸੀਆਂ। ਉਸ ਦੀਆਂ ਅੱਖਾਂ ਸਾਹਮਣੇ ਕੁਝ ਨਹੀਂ ਵਾਪਰਿਆ ਪਰ ਬਾਅਦ ਵਿੱਚ ਦੇਖਿਆ ਜਾਂ ਬੱਚੇ ਦੀ ਮਾਂ ਦਸਦੀ ਹੈ। ਇਸ ਤਰ੍ਹਾਂ ਜਰੂਰੀ ਗੱਲਾਂ ਪੁੱਛ ਕੇ ਉਸ ਨੂੰ ਜਾਣ ਦਿੱਤਾ। ਇਸ ਤੋਂ ਬਾਅਦ ਮਹਿੰਦਰ ਸਿੰਘ ਦੇ ਵੱਡੇ ਲੜਕੇ ਤਰਸੇਮ ਸਿੰਘ ਨੂੰ ਬੁਲਾਇਆ। ਉਸ ਨੂੰ ਘਟਨਾਵਾਂ ਸਬੰਧੀ ਜਾਣਕਾਰੀ ਸੁਣੀਆਂ ਗੱਲਾਂ ਤੇ ਆਧਾਰਤ ਸੀ। ਜਿਆਦਾ ਸਮਾਂ ਖੇਤਾਂ ਵਿੱਚ ਰਹਿਣ ਕਰਕੇ ਘਰ ਦੀਆਂ ਗੱਲਾਂ ਵਿੱਚ ਦਿਲਚਸਪੀ ਘੱਟ ਸੀ ਪਰ ਘਟਨਾਵਾਂ ਕਾਰਣ ਦੂਜੇ ਮੈਂਬਰਾਂ ਦੀ ਤਰ੍ਹਾਂ ਫਿਕਰਮੰਦ ਜਰੂਰ ਸੀ। ਇਸ ਨੂੰ ਭੇਜ ਕੇ ਦਵਿੰਦਰ ਨੂੰ ਬੁਲਾਇਆ। ਇਸ ਨਾਲ ਵਾਪਰ ਰਹੀਆਂ ਘਟਨਾਵਾਂ ਬਾਰੇ ਚਰਚਾ ਕੀਤੀ ਕਿਉਂਕਿ ਘਟਨਾਵਾਂ ਇਸ ਦੇ ਬੱਚੇ ਨਾਲ ਵਾਪਰ ਰਹੀਆਂ ਸਨ, ਇਸ ਕਰਕੇ ਇਹਨਾਂ



ਨਾਲ ਪਰਿਵਾਰ ਦੇ ਵਿਹਾਰ ਬਾਰੇ ਗੱਲਬਾਤ ਕੀਤੀ। ਇਸ ਦੇ ਮੁਤਾਬਕ ਸਭ ਠੀਕ-ਠਾਕ ਸੀ। ਇਹ ਹੀ ਜਿਆਦਾਤਰ ਕੰਬਾਈਨ ਦੇ ਨਾਲ ਬਾਹਰ ਜਾਂਦਾ ਸੀ ਤੇ ਆਮ ਦਿਨਾਂ ਵਿੱਚ ਖੇਤਾਂ ਵਿੱਚ ਕੰਮ ਕਰਾਉਂਦਾ। ਘਟਨਾਵਾਂ ਬਾਰੇ ਪੁੱਛਣ ਤੇ ਦੱਸਿਆ ਕਿ ਘਟਨਾ ਤੋਂ ਬਾਅਦ ਘਰ ਦੇ ਦੂਜੇ ਜੀਆਂ ਜਾਂ ਘਰਵਾਲੀ ਤੋਂ ਪਤਾ ਲਗਦਾ।

ਹੁਣ ਅਗਲੇ ਮੈਂਬਰਾਂ ਦੀ ਪੜਤਾਲ ਗੰਭੀਰਤਾ ਨਾਲ ਕੀਤੀ। ਹੁਣ ਆਪਸੀ ਫੈਸਲਾ ਕਰਕੇ ਛੋਟੇ ਲੜਕੇ ਕੁਲਜੀਤ ਨੂੰ ਬੁਲਾਇਆ। ਇਹ ਵੀ ਅੱਠਵੀਂ ਤੋਂ ਬਾਅਦ ਪੜ੍ਹਨੋਂ ਹਟ ਗਿਆ ਸੀ। ਇਹ ਡੰਗਰਾਂ ਦਾ ਕੰਮ ਦੇਖਦਾ ਅਤੇ ਹੋਰ ਨਿੱਕੇ-ਮੋਟੇ ਘਰ ਦੇ ਕੰਮ ਦੇਖਦਾ। ਘਟਨਾਵਾਂ ਬਾਰੇ ਦੱਸਿਆ ਕਿ ਕਈ ਵਾਰ ਛੋਟੀ ਭਾਬੀ (ਮੁੰਡੇ ਦੀ ਮਾਂ) ਹੀ ਦੱਸਦੀ ਕਿ ਕੱਪੜਿਆ ਨੂੰ ਖ਼ੂਨ ਲੱਗਿਆ ਹੈ ਜਾਂ ਮੰਜੀ ਤੇ ਪਏ ਦੇ ਰੋਂਦੇ ਦੇਖ ਕੇ ਪਤਾ ਲੱਗਦਾ। ਹੋਰ ਜਿਆਦਾ ਜਾਣਕਾਰੀ ਨਾ ਦੇ ਸਕਿਆ। ਪੈਸੇ ਦਾ ਹਿਸਾਬ-ਕਿਤਾਬ ਇਹੀ ਰੱਖਦਾ ਸੀ। ਇਸ ਦੇ ਬਾਅਦ ਤਰਸੇਮ ਦੀ ਘਰਵਾਲੀ ਨਾਲ ਗੱਲਬਾਤ ਕੀਤੀ। ਇਸ ਨੇ ਦੱਸਿਆ ਕਿ ਕੰਮ-ਕਾਰ ਅਸੀਂ ਰਲ਼ ਕੇ ਕਰਦੀਆਂ ਹਾਂ। ਖਰਚ ਵਾਸਤੇ ਪੈਸੇ ਛੋਟੇ ਦਿਉਰ ਕੋਲੋਂ ਲੈਂਦੇ ਹਾਂ ਕੱਪੜੇ ਵਗੈਰਾ ਪੇਕਿਆਂ ਤੋਂ ਮਿਲ ਜਾਂਦੇ ਹਨ। ਜਦੋਂ ਸਮਾਂ ਮਿਲੇ ਘਰਵਾਲੇ ਨਾਲ ਪੇਕੇ ਜਾ ਆਉਦੇ ਹਨ। ਘਟਨਾਵਾਂ ਬਾਰੇ ਪੁਛਣ ਤੇ ਦੱਸਿਆ ਕਿ ਕਿਸੇ ਓਪਰੀ ਸ਼ੈਅ ਦਾ ਕਾਰਾ ਲਗਦੈ। ਹੋਰ ਪੁੱਛਣ ਤੇ ਦੱਸਿਆ ਕਿ ਉਸ ਨੇ ਅੱਖਾਂ ਸਾਹਮਣੇ ਤਾਂ ਕੁਝ ਵਾਪਰਦਾ ਨਹੀਂ ਦੇਖਿਆ। ਅੱਗੇ ਦੱਸਿਆ ਕਿ ਕਈ ਵਾਰ ਦਰਾਣੀ ਨੇ ਹੀ ਸਭ ਤੋਂ ਪਹਿਲਾਂ ਕੱਪੜਿਆਂ ਨੂੰ ਖ਼ੂਨ ਲੱਗਾ ਦੇਖਕੇ ਰੌਲਾ ਪਾਇਆ।

ਅਸੀਂ ਮੁੰਡੇ ਦੀ ਮਾਂ ਨਾਲ ਗੱਲਬਾਤ ਸ਼ੁਰੂ ਕੀਤੀ। ਹੁਣ ਤੱਕ ਸਥਿਤੀ ਕਾਫ਼ੀ ਸਪੱਸ਼ਟ ਹੋ ਚੁੱਕੀ ਸੀ। ਅਸੀਂ ਉਸ ਤੋਂ ਪੁੱਛਿਆ ਕਿ ਘਰ ਵਿੱਚ ਘਟਨਾਵਾਂ ਕਿਵੇਂ ਵਾਪਰਦੀਆਂ ਹਨ। ਉਸ ਦਾ ਕਹਿਣਾ ਸੀ ਕਿ ਉਸ ਨੂੰ ਤਾਂ ਘਟਨਾ ਵਾਪਰਨ ਤੋਂ ਬਾਅਦ ਪਤਾ ਲਗਦਾ ਹੈ। ਕੋਈ 'ਓਪਰੀ ਸ਼ੈਅ' ਹੀ ਅਜਿਹਾ ਕਾਰਾ ਕਰਦੀ ਹੋਵੇਗੀ। ਲਾਭ ਸਿੰਘ ਨੇ ਕਿਹਾ ਕਿ 'ਓਪਰੀ ਸ਼ੈਅ' ਨੇ ਹੁਣ ਅਜਿਹਾ ਕਿਉਂ ਨਹੀਂ ਕੀਤਾ ? ਤਾਂ ਉਸ ਦਾ ਕਹਿਣਾ ਸੀ ਕਿ ਮੈਨੂੰ ਇਸ ਬਾਰੇ ਨਹੀ ਪਤਾ। ਜਦ ਉਸ ਨੂੰ ਕਿਹਾ ਕਿ ਸਾਡੀ ਜਾਣਕਾਰੀ ਮੁਤਾਬਕ ਤੂੰ ਹੀ ਅਜਿਹਾ ਕਰਦੀ ਐਂ ਤਾਂ ਉਹ ਇੱਕਦਮ ਭੜਕ ਪਈ। ਕਹਿਣ ਲੱਗੀ ਕਿ ਮੈਂ ਆਪਣੇ ਬੱਚੇ ਨਾਲ ਅਜਿਹਾ ਕਿਉਂ ਕਰਾਂਗੀ ? ਮੈਂ ਉਸ ਨੂੰ ਕਿਹਾ ਕਿ ਅਜਿਹਾ ਤੂੰ ਆਪਣੇ ਮਕਸਦ ਵਾਸਤੇ ਕਰਦੀ ਐਂ, ਜੇ ਤੂੰ ਸਾਰਾ ਕੁਝ ਠੀਕ ਦੱਸ ਦੇਵੇਂਗੀ ਤਾਂ ਵਾਅਦਾ ਕਰਦੇ ਆਂ ਕਿ ਅਸੀਂ ਤੇਰੀ ਮਦਦ ਕਰਾਂਗੇ ਤੇ ਇਹ ਗੱਲਾਂ ਪਰਿਵਾਰ ਨੂੰ ਨਹੀਂ ਦੱਸਾਂਗੇ। ਨਹੀਂ ਤਾਂ ਸਾਡੇ ਕੋਲ ਸਬੂਤ ਹੈਗੇ ਨੇ ਅਤੇ ਆਹ ਖ਼ੂਨ ਵਾਲੇ ਕੱਪੜੇ ਵੀ ਟੈਸਟ ਕਰਾਵਾਂਗੇ। ਇਸ ਤੋਂ ਬਾਅਦ ਸਚਾਈ ਸਾਹਮਣੇ ਆਉਣ ਤੇ ਜੋ ਕੁਝ ਤੇਰੇ ਨਾਲ ਵਾਪਰੇਗਾ, ਉਸ ਦੀ ਤੂੰ ਜ਼ਿੰਮੇਵਾਰ ਹੋਵੇਂਗੀ। ਇਹ ਸੁਣ ਕੇ ਉਸ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ ਤੇ ਉਹ ਦੱਸਣ ਲਈ ਤਿਆਰ ਹੋ ਗਈ।

ਉਸ ਨੇ ਦੱਸਿਆ ਕਿ ਘਰ ਦੇ ਉਸ ਨਾਲ ਵਿਤਕਰਾ ਕਰਦੇ ਹਨ। ਪੈਸੇ ਦਾ ਹਿਸਾਬ-ਕਿਤਾਬ ਛੋਟੇ ਕੋਲ ਹੈ। ਕੱਪੜੇ ਵਗੈਰਾ ਲੈਣ ਵਾਸਤੇ ਜਾਂ ਕਿੱਧਰੇ ਜਾਣ ਵਾਸਤੇ ਉਸ ਤੋਂ ਪੈਸੇ ਮੰਗਣੇ ਪੈਂਦੇ ਹਨ ਅਤੇ ਪੈਸੇ ਆਪਣੀ ਮਰਜੀ ਨਾਲ ਦਿੰਦਾ ਹੈ। ਜਦ ਕਿ ਕਮਾਈ ਦੋਵੇਂ ਵੱਡੇ ਕਰਦੇ ਹਨ। ਇੱਕ ਵਾਰ ਮੇਰੇ ਨਾਲ ਲੜ ਕੇ ਇਸ ਨੇ ਮੇਰੀ ਪਿੱਠ ਵਿੱਚ ਲੱਤ ਮਾਰੀ ਸੀ। ਮੇਰੇ ਬੱਚੇ ਨੂੰ ਘਰ ਕੋਈ ਜੀਅ ਪਿਆਰ ਨਹੀਂ ਕਰਦਾ। ਇਸ ਨੂੰ ਚੁੱਕ ਕੇ ਰਾਜੀ ਨਹੀ। ਸਿਰਫ਼ ਬਾਪੂ ਜੀ ਥੋੜਾ-ਬਹੁਤ ਚੁੱਕਦੇ ਨੇ। ਜਦ ਕਿ ਜੇਠਾਣੀ ਦੇ ਬੱਚਿਆਂ ਵੱਲ ਬਹੁਤਾ ਧਿਆਨ ਦਿੰਦੇ ਨੇ। ਲਾਭ ਸਿੰਘ ਨੇ ਪੁਛਿੱਆ ਕਿ ਉਹ ਕੱਪੜਿਆਂ ਨੂੰ ਖ਼ੂਨ ਕਿਵੇਂ ਲਾਉਂਦੀ ਸੀ ? ਉਸ ਨੇ ਕਿਹਾ ਕਿ ਤੁਹਾਨੂੰ ਤਾਂ ਪਤਾ ਹੀ ਹੈ। ਮੈਂ ਉਸਨੂੰ ਸਮਝਾਇਆ ਕਿ ਜੇ ਤੂੰ ਆਪ ਸਭ ਠੀਕ ਦੱਸ ਦੇਵੇਂਗੀ ਤਾਂ ਤੇਰੇ ਮਨ ਤੋਂ ਬੋਝ ਉੱਤਰ ਜਾਵੇਗਾ। ਉਸ ਨੇ ਦੱਸਿਆ ਕਿ ਜਦੋਂ ਮੈਂ ਅਜਿਹਾ ਕਰਨਾ ਚਾਹੁੰਦੀ ਹਾਂ ਤਾਂ ਮੇਰੇ ਮੂੰਹ ਵਿੱਚ ਖ਼ੂਨ ਆ ਜਾਂਦਾ ਹੈ ਤੇ ਇਸ ਨੂੰ ਬੱਚੇ ਦੇ ਕੱਪੜਿਆਂ ਨਾਲ ਪੂੰਝ ਦਿੰਦੀ ਹਾਂ। ਗੱਲਾਂ ਕਰਦੇ ਸਮੇਂ ਹੀ ਉਸ ਨੇ ਮੂੰਹ ਖੋਲ੍ਹ ਕੇ ਦਿਖਾਇਆ ਕਿ ਇਸ ਤਰ੍ਹਾਂ ਮੂੰਹ ਵਿੱਚ ਖ਼ੂਨ ਆ ਜਾਂਦਾ ਹੈ। ਦਰਅਸਲ ਮੂੰਹ ਅੰਦਰ ਦੰਦਾਂ ਨਾਲ ਟੱਕ ਮਾਰ ਕੇ ਖ਼ੂਨ ਕੱਢਦੀ ਸੀ ਵੈਸੇ ਵੀ ਉਸ ਦੇ ਮਸੂੜੇ ਵਗੈਰਾ ਠੀਕ ਨਹੀ ਸਨ। ਫਿਰ ਸੂਈਆਂ ਬਾਰੇ ਦੱਸਿਆ ਕਿ ਉਹ ਵੀ ਮੈਂ ਹੀ ਹਾਰ ਬਣਾ ਕੇ ਪਾਇਆ ਸੀ। ਜਦ ਘਰਦੇ ਸਿਆਣੇ ਨੂੰ ਲੈ ਕੇ ਆਏ ਸਨ ਅਤੇ ਇਸ ਤਰਾਂ ਹੀ ਇਕ ਵਾਰ ਸਰੋਂ ਖਿਲਾਰ ਕੇ ਵੀ ਡਰਾਇਆ ਸੀ। ਹੁਣ ਤੁਸੀਂ ਮੇਰੀ ਮਦਦ ਕਰੋ ਅਤੇ ਮਿੰਨਤ ਕਰਦੀ ਆ ਕਿ ਇਹ ਗੱਲਾਂ ਸਾਡੇ ਘਰਦਿਆਂ ਨੂੰ ਨਾ ਦੱਸਿਓ। ਅਸੀਂ ਉਸ ਨੂੰ ਵਿਸਵਾਸ ਦਿਵਾਇਆ ਤੇ ਉਸ ਨੇ ਸਾਡੇ ਨਾਲ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ।

ਅਸੀਂ ਸਾਰੇ ਪਰਿਵਾਰ ਨਾਲ ਗੱਲਬਾਤ ਕੀਤੀ ਤੇ ਘਰ 'ਚ ਵਿਤਕਰੇਬਾਜ਼ੀ ਬੰਦ ਕਰਨ ਦਾ ਸੁਝਾਅ ਦਿੱਤਾ। ਜਿਸ ਨੂੰ ਉਨ੍ਹਾਂ ਸਹਿਜੇ ਹੀ ਪ੍ਰਵਾਨ ਕਰ ਲਿਆ। ਉਸ ਦਿਨ ਤੋਂ ਮਗਰੋਂ ਪਰਿਵਾਰ 'ਚ ਉਸ ਤਰ੍ਹਾਂ ਦੀ ਕੋਈ ਘਟਨਾ ਨਹੀਂ ਵਾਪਰੀ।

**ਅਗਲੇ ਅੰਕ 'ਚ ਵਿਸ਼ੇਸ਼**

**ਨਾਮਦਾਨ ਦਾ ਸੱਚ (ਡਾ. ਰਾਜ ਕੁਮਾਰ ਬਾਂਸਲ)**

**ਧਰਮ ਤੇ ਤਰਕਸ਼ੀਲਤਾ:(ਡਾ. ਹਰਬੰਸ ਸਿੰਘ ਗਰੇਵਾਲ)**

## ਖ਼ਬਰ ਹੈ ਕਿ...

### ਸ਼ਰਧਾਲੂ ਨੇ ਜੀਭ ਕੱਟ ਕੇ ਮੰਦਰ 'ਚ ਚੜ੍ਹਾਈ

**ਬਹਿਰਾਇਚ :** ਨਵਰਾਤਿਆਂ ਮੌਕੇ ਇੱਕ ਸ਼ਰਧਾਲੂ ਨੇ ਆਪਣੀ ਜੀਭ ਕੱਟ ਕੇ ਮੰਦਰ ਵਿੱਚ ਚੜ੍ਹਾ ਦਿੱਤੀ। ਪੁਲਿਸ ਮੁਤਾਬਕ ਇੱਥੋਂ 20 ਕਿਲੋਮੀਟਰ ਦੂਰ ਅੰਧੇਰੀ ਪੂਰਵ ਇਲਾਕੇ ਵਿੱਚ ਚਕੀਆ ਸਮਾਏ ਮਾਤਾ ਮੰਹ ਵਿੱਚ ਬਾਬਾ ਰਾਮਦਾਸ ਨੇ ਬਲੇਡ ਨਾਲ ਆਪਣੀ ਜੀਭ ਕੱਟ ਕੇ ਮੂਰਤੀ ਅੱਗੇ ਰੱਖ ਦਿੱਤੀ।

*- ਪੰਜਾਬੀ ਟ੍ਰਿਬਿਊਨ*

### 'ਗਾਡ ਤੇ ਅੱਲ੍ਹਾ' ਦੇ ਚੱਕਰ 'ਚ ਫਸੀ ਮਲੇਸ਼ੀਆ ਸਰਕਾਰ

**ਕੁਆਲਾਲੰਪੁਰ, 3 ਜਨਵਰੀ :-**

ਮਲੇਸ਼ੀਆ ਦੀ ਇੱਕ ਹਾਈ ਕੋਰਟ ਵੱਲੋਂ ਕੈਥੋਲਿਕ ਈਸਾਈਆਂ ਦੇ ਇੱਕ ਰਸਾਲੇ ਨੂੰ 'ਗਾਡ' ਦੀ ਥਾਂ 'ਅੱਲ੍ਹਾ' ਸ਼ਬਦ ਵਰਤਣ ਦੀ ਖੁੱਲ੍ਹ ਦੇਣ ਕਾਰਨ ਸਰਕਾਰ ਸਾਹਮਣੇ ਮੁਸੀਬਤ ਖੜ੍ਹੀ ਹੋ ਗਈ ਹੈ। ਇਸ ਮੁਸ਼ਕਲ ਦੇ ਹੱਲ ਲਈ ਹੁਣ ਉਹ ਇਸ ਫੈਸਲੇ ਖਿਲਾਫ਼ ਅਪੀਲ ਕਰੇਗੀ।

ਦੇਸ਼ ਦੇ ਗ੍ਰਹਿ ਮੰਤਰੀ ਮੇਜਰ ਜਨਰਲ ਰਿਟਾ: ਜਮਲੀ ਖਾਨ ਬਹਿਰਮ ਨੇ ਕਿਹਾ ਹੈ ਕਿ ਸਰਕਾਰ ਅਦਾਲਤ ਦੇ ਫੈਸਲੇ ਖਿਲਾਫ਼ ਅਪੀਲ ਕਰਨ ਤੋਂ ਪਹਿਲਾਂ ਗੈਰ ਸਰਕਾਰੀ ਸੰਸਥਾਵਾਂ ਦੇ ਇਸ ਬਾਰੇ ਵਿਚਾਰ ਸੁਣੇਗੀ।

ਹਾਈ ਕੋਰਟ ਦੇ ਜੱਜ ਲਾਉ ਬੀ ਲਿਨ ਲਿਆਨ ਨੇ ਬੀਤੇ ਦਿਨ ਕੈਥੋਨਿਕ ਈਸਾਈਆਂ ਦੇ ਰਸਾਲੇ ਨੂੰ 'ਗਾਡ' ਦੀ ਥਾਂ 'ਅੱਲ੍ਹਾ' ਸ਼ਬਦ ਵਰਤਣ ਦੀ ਖੁੱਲ੍ਹ ਦੇ ਦਿੱਤੀ ਸੀ। ਇੱਕ ਸੰਸਦ ਮੈਂਬਰ ਜ਼ੁਲਕੀਫਲੀ ਨੋਰਦਿਨ ਨੇ ਕਿਹਾ ਹੈ ਕਿ ਕਿਸੇ ਹੋਰ ਧਰਮ ਨੂੰ 'ਅੱਲ੍ਹਾ' ਸ਼ਬਦ ਵਰਤਦ ਦੀ ਇਜਾਜ਼ਤ ਦੇਣ ਬਾਰੇ ਫੈਸਲਾ ਕੌਮੀ ਫ਼ਤਵਾ ਕੌਂਸਲ 'ਤੇ ਛੱਡ ਦੇਣਾ ਚਾਹੀਦਾ ਸੀ।

*- ਪੰਜਾਬੀ ਟ੍ਰਿਬਿਊਨ*

### ਪੁੱਛਾਂ ਦੇਣ ਵਾਲੇ ਦਾ ਕਤਲ, ਤਿੰਨ ਵਿਰੁੱਧ ਕੇਸ ਦਰਜ

<u>ਪੱਤਰ ਪ੍ਰੇਰਕ</u>

**ਮੌੜ ਮੰਡੀ, 22 ਮਾਰਚ :-** ਪਿੰਡ ਮੌੜ ਖੁਰਦ ਵਿਖੇ ਕੱਲ ਬੀਤੀ ਸ਼ਾਮ ਇੱਕ ਵਿਅਕਤੀ ਦਾ ਕਤਲ ਕਰ ਦਿੱਤਾ ਗਿਆ। ਪੁਲੀਸ ਨੇ ਇਸ ਕਤਲ ਦੇ ਮੁਲਜ਼ਮ ਬਲਵੀਰ ਸਿੰਘ ਉਰਫ਼ ਤੋਗਾ, ਸੁਖਦੇਵ ਸਿੰਘ ਉਰਫ਼ ਸੁੱਖਾ ਅਤੇ ਜੀਵਨ ਸਿੰਘ ਖਿਲਾਫ਼ ਧਾਰਾ 302 ਅਤੇ 34 ਤਹਿਤ ਮੁਕੱਦਮਾ ਦਰਜ ਕਰਕੇ ਤਿੰਨਾਂ ਦੀ ਭਾਲ ਸ਼ੁਰੂ ਕਰ ਦਿੱਤੀ ਹੈ।

*ਪੰਜਾਬੀ ਟ੍ਰਿਬਿਊਨ*

### ਦੇਵੀ ਨੂੰ ਖ਼ੁਸ਼ ਕਰਨ ਲਈ ਆਪਣੀ ਤੇ ਤਿੰਨ ਧੀਆਂ ਦੀ ਬਲੀ ਦਿੱਤੀ

**ਇਸਲਾਮਾਬਾਦ:** ਪਾਕਿਸਤਾਨ ਦੇ ਸਿੰਧ ਸੂਬੇ ਵਿੱਚ ਹਿੰਦੂ ਭਾਈਚਾਰੇ ਨਾਲ ਸਬੰਧਤ ਇੱਕ ਵਿਅਕਤੀ ਨੇ ਕਾਲੀ ਦੇਵੀ ਨੂੰ ਖ਼ੁਸ਼ ਕਰਨ ਲਈ ਆਪਣੀਆਂ ਮਾਸੂਮ ਧੀਆਂ ਜਿਨ੍ਹਾਂ ਦੀ ਉਮਰ 6, 4 ਤੇ 1 ਸਾਲ ਸੀ ਦੀ ਬਲੀ ਦੇ ਦਿੱਤੀ। ਧੀਆਂ ਦੇ ਗਲ ਕੱਟਣ ਉਪਰੰਤ ਟੀਕਮ ਦਾਸ ਬਹਿਮੋਮਰ ਨਾਂ ਦੇ ਇਸ ਵਿਅਕਤੀ ਨੇ ਆਪਣੇ ਗੁੱਟ ਦੀਆਂ ਨਸਾਂ ਕੱਟ ਕੇ ਖ਼ੁਦਕਸ਼ੀ ਕਰ ਲਈ।

-ਪੀ.ਟੀ.ਆਈ.

### ਜੋਤਸ਼ੀ ਦਸ ਤੋਲੇ ਸੋਨਾ ਲੁਟਾ ਬੈਠਾ

<u>ਆਨੰਦਪੁਰ ਸਾਹਿਬ/ਕਰਨੈਲ ਸਿੰਘ</u>

ਸ਼ਹਿਰ ਦਾ ਨਾਮੀ ਭ੍ਰਿਗੂ ਜੋਤਸ਼ੀ ਵਿਸ਼ਵਾ ਨਾਥ ਆਪਣੀ ਪਤਨੀ ਸਮੇਤ ਬੀਤੀ ਸ਼ਾਮ ਉਕਤ ਨਹਿਰ ਦੀ ਪਟੜੀ 'ਤੇ ਸੈਰ ਕਰ ਰਿਹਾ ਸੀ ਕਿ ਆਨੰਦਪੁਰ ਸਾਹਿਬ ਝਿੰਜੜੀ ਵਿਚਕਾਰ ਦੋ ਮੋਟਰਸਾਈਕਲ ਸਵਾਰ ਨੌਜਵਾਨ ਜੋ 25-30 ਸਾਲ ਦੀ ਉਮਰ ਦੇ ਸਨ, ਨੇ ਰੋਕ ਲਿਆ ਅਤੇ ਉਹਨਾਂ ਨੇ ਜੋਤਸ਼ੀ ਜੋੜੇ ਨੂੰ ਲੱਕੜ ਕੱਟਣ ਵਾਲਾ ਵੱਡਾ ਦਾਤ ਦਿਖਾਉਂਦਿਆਂ ਧਮਕੀ ਦਿੱਤੀ ਕਿ ਉਹਨਾਂ ਕੋਲ ਜੋ ਕੁਝ ਵੀ ਹੈ ਉਹ ਉਹਨਾਂ ਦੇ ਹਵਾਲੇ ਕਰ ਦੇਣ, ਨਹੀਂ ਤਾਂ ਉਹਨਾਂ ਨੂੰ ਦਾਤ ਨਾਲ ਵੱਢ ਕੇ ਨਹਿਰ 'ਚ ਸੁੱਟ ਦੇਣਗੇ। ਜਿਸ 'ਤੇ ਸਹਿਮੇ ਜੋੜੇ ਨੇ ਆਪਣਾ ਮੋਬਾਇਲ, ਗਹਿਣੇ-ਗਜਰੇ, ਮੰਗਲ ਸੂਤਰ, ਵਾਲੀਆਂ ਅਤੇ ਅੰਗੂਠੀਆਂ ਆਦਿ ਜੋ ਦਸ ਤੋਲੇ ਦੇ ਕਰੀਬ ਬਣਾ ਹੈ, ਲੁਟੇਰੇ ਨੌਜਵਾਨਾਂ ਦੇ ਹਵਾਲੇ ਕਰ ਦਿੱਤੇ।

*- ਸਪੋਕਸਮੈਨ*

### ਕੁੰਭ ਦੇ ਮੇਲੇ 'ਚ ਭਗਦੜ, 7 ਮਰੇ

**ਹਰਿਦੁਆਰ: 15 ਅਪ੍ਰੈਲ :** ਸ਼ਹੀ ਸਨਾਨ ਦੇ ਦਿਨ ਬਿਰਲਾ ਘਾਟ ਕੋਲ ਹੋਈ ਭਗਦੜ ਵਿੱਚ ਇੱਕ ਮਾਸੂਮ ਸਮੇਤ 7 ਸ਼ਰਧਾਲੂਆਂ ਦੀ ਮੌਤ ਹੋ ਗਈ ਜਦਕਿ ਦੋ ਦਰਜਨ ਤੋਂ ਵੱਧ ਜਖ਼ਮੀ ਹੋ ਗਏ। ਜੂਨਾਂ ਅਖਾੜੇ ਦੇ ਇੱਕ ਮਹਾਂ ਮੰਡਲੇਸ਼ਵਰ ਦਾ ਕਾਫ਼ਲਾ ਦੇ ਦਰਮਿਆਨ ਇਹ ਹਾਦਸਾ ਹੋਇਆ। ਪੁਲ ਦੀ ਟੁੱਟੀ ਰੇਲਿੰਗ ਡਿੱਗਣ ਨਾਲ ਇੱਕ ਪੁਲਿਸ ਮੁਲਾਜ਼ਮ ਸਮੇਤ ਕਈ ਲੋਕਾਂ ਦੇ ਗੰਗਾ 'ਚ ਡਿੱਗ ਕੇ ਮਰਨ ਦਾ ਖ਼ਦਸ਼ਾ ਹੈ। ਮਰਨ ਵਾਲਿਆਂ ਵਿੱਚ ਪੰਜ ਔਰਤਾਂ ਹਨ।

*- ਦੈਨਿਕ ਜਾਗਰਣ*



### ਆਦਿ ਮਾਨਵ ਦੀ ਇੱਕ ਹੋਰ ਪ੍ਰਜਾਤੀ ਮਿਲੀ

ਵਿਗਿਆਨੀਆਂ ਨੇ ਆਦਿ ਮਾਨਵ ਦੀ ਇੱਕ ਹੋਰ ਪ੍ਰਜਾਤੀ ਦੀ ਖ਼ੋਜ ਕੀਤੀ ਹੈ ਜੋ 30 ਹਜ਼ਾਰ ਸਾਲ ਪਹਿਲਾਂ ਧਰਤੀ ਤੇ ਰਹਿੰਦੀ ਸੀ। ਵਿਗਿਆਨਕਾਂ ਦੇ ਇੱਕ ਕੌਮਾਂਤਰੀ ਦਲ ਨੂੰ ਸਾਇਬੇਰੀਆ ਵਿੱਚ ਦੋ ਸਾਲ ਪਹਿਲਾਂ ਮਿਲੀ ਇੱਕ ਛੋਟੀ ਜਿਹੀ ਉਂਗਲੀ ਦੇ ਡੀ.ਐੱਨ.ਏ. ਦੀ ਜਾਂਚ ਤੋਂ ਪਤਾ ਲੱਗਿਆ ਹੈ ਕਿ ਮਨੁੱਖ਼ ਵਰਗਾ ਕੋਈ ਹੋਰ ਪ੍ਰਾਣੀ ਵੀ ਧਰਤੀ ਤੇ ਰਹਿੰਦਾ ਸੀ। ਵਿਗਿਆਨਕਾਂ ਨੇ ਇਸ ਦਾ ਨਾਂ 'ਐਕਸ ਵਿਮੇਨ' ਰੱਖਿਆ ਹੈ। ਇਸ ਦੇ ਡੀ.ਐੱਨ.ਏ. ਦੀ ਪੜਤਾਲ ਤੋਂ ਪਤਾ ਲੱਗਾ ਹੈ ਕਿ ਇਹ ਆਧੁਨਿਕ ਮਨੁੱਖ਼ ਤੋਂ ਕਾਫ਼ੀ ਵੱਖਰਾ ਸੀ। ਮਾਨਵ ਉਤਪਤੀ ਸਬੰਧੀ ਵਿਗਿਆਨੀ ਪ੍ਰੋ. ਕ੍ਰਿਸ ਸਟਰਿੰਮਰ ਨੇ ਇਸ ਖ਼ੋਜ ਨੂੰ ਉਤਸ਼ਾਹਜਨਕ ਦਸਦੇ ਹੋਏ ਕਿਹਾ ਕਿ ਮੱਧ ਅਤੇ ਪੂਰਬ ਏਸ਼ੀਆ ਵਿੱਚ ਮਾਨਵ ਉਤਪਤੀ ਦੀ ਸਮਝ ਹੁਣ ਵੀ ਬਹੁਤ ਕਮਜ਼ੋਰ ਹੈ ਅਤੇ ਇਸ ਡੀ.ਐੱਨ.ਏ. ਟੈਸਟ ਨੇ ਇੱਕ ਨਵੀਂ ਵਿਚਾਰਧਾਰਾ ਦਿੱਤੀ।




### ਇੱਕ ਜੀਨ ਵਧਾ ਰਿਹੈ ਦਿਲ ਦੇ ਰੋਗੀ

ਵਿਗਿਆਨੀਆਂ ਦਾ ਕਹਿਣਾ ਹੈ ਕਿ ਇੱਕ ਜੀਨ 'ਚ ਹੋਣ ਵਾਲੇ ਪਰਿਵਰਤਨ ਦੀ ਵਜ੍ਹਾ ਨਾਲ ਭਾਰਤੀ ਉੱਪ ਮਹਾਂਦੀਪ ਦੇ ਲੋਕਾਂ ਨੂੰ ਦਿਲ ਦੇ ਰੋਗਾਂ ਦਾ ਖ਼ਤਰਾ ਬਹੁਤ ਵਧ ਗਿਆ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਇਸ ਮਹਾਂਦੀਪ ਦੇ 4 ਫ਼ੀਸਦੀ ਲੋਕਾਂ ਵਿੱਚ ਇਹ ਤਬਦੀਲੀ ਵੇਖੀ ਗਈ ਹੈ। ਵਿਗਿਆਨੀਆਂ ਦਾ ਕਹਿਣਾ ਹੈ ਕਿ ਅੱਧਖੜ੍ਹ ਉਮਰ ਦੇ ਲੋਕਾਂ ਵਿੱਚ ਜੇਕਰ ਇਹ ਜ਼ੀਨ ਮੌਜੂਦ ਹੋਇਆ ਤਾਂ ਉਨ੍ਹਾਂ ਨੂੰ ਦਿਲ ਦੇ ਰੋਗਾਂ ਦਾ ਖ਼ਤਰਾ 90 ਪ੍ਰਤੀਸ਼ਤ ਤੱਕ ਵਧਣ ਦੀ ਸੰਭਾਵਨਾ ਹੈ। ਹੁਣ ਵਿਗਿਆਨੀ ਉਹ ਵਿਧੀ ਤਲਾਸ਼ ਕਰਨ ਦਾ ਯਤਨ ਕਰ ਰਹੇ ਹਨ, ਜਿਸ ਨਾਲ ਕਿਸੇ ਵਿਅਕਤੀ ਨੂੰ ਪਤਾ ਲੱਗ ਸਕੇ ਕਿ ਜੀਨ ਪਰਿਵਰਤਨ ਉਸ ਵਿੱਚ ਹੋ ਰਿਹੈ ਜਾਂ ਨਹੀਂ। ਇਹ ਖ਼ੋਜ ਵੈਲਕਮ ਟਰੱਸਟ ਸੰਗਰ ਇਂਸਟੀਚਿਊਟ ਨੇ ਕੀਤੀ ਹੈ ਜਿਸ ਦੀਆਂ ਸ਼ਾਖਾਵਾਂ ਹੈਦਰਾਬਾਦ ਤੇ ਇੰਗਲੈਂਡ ਵਿੱਚ ਹਨ। ਆਮ ਤੌਰ ਤੇ ਦਿਲ ਦੇ ਰੋਗ ਕਈ ਕਾਰਣਾਂ ਕਰਕੇ ਹੁੰਦੇ ਹਨ, ਜਿਨ੍ਹਾਂ ਵਿੱਚ ਜੀਵਨ ਸ਼ੈਲੀ ਵੀ ਸ਼ਾਮਲ ਹੁੰਦੀ ਹੈ। ਵਿਗਿਆਨਕ ਮੰਨਦੇ ਹਨ ਕਿ ਆਪਣੇ ਪੂਰਵਜ਼ਾਂ ਤੋਂ ਵਿਰਾਸਤ 'ਚ ਮਿਲੇ ਜੀਨਾਂ ਕਾਰਣ ਵੀ ਇਹ ਖ਼ਤਰਾ ਵਧਦਾ ਹੈ ਪਰ ਦਿਲ ਦੇ ਇਹ ਪ੍ਰੋਟੀਨ ਜੀਨ 'ਚ ਹੋਣ ਵਾਲੇ ਪਰਿਵਰਤਨ ਦਾ ਅਸਰ ਵੱਡੇ ਪੱਧਰ ਤੇ ਵੇਖਣ ਨੂੰ ਮਿਲ ਰਿਹਾ ਹੈ ਕਿਉਂਕਿ ਇਹ ਹੁਣ ਵੱਡੀ ਸੰਖ਼ਿਆ 'ਚ ਲੋਕਾਂ ਦੇ ਅੰਦਰ ਹੋ ਰਿਹਾ ਹੈ। ਵਿਗਿਆਨੀਆਂ ਦਾ ਅਨੁਮਾਨ ਹੈ ਕਿ ਸਾਲ 2010 ਤੱਕ ਦੁਨੀਆਂ ਦੇ 60 ਪ੍ਰਤੀਸ਼ਤ ਦਿਲ ਦੇ ਰੋਗੀ ਭਾਰਤ 'ਚ ਹੋਣਗੇ। ਇਸ ਖ਼ੋਜ 'ਚ ਸ਼ਾਮਲ ਕ੍ਰਿਸ ਟਾਈਲਰ ਸਮਿਥ ਨੇ ਦੱਸਿਆ ਕਿ ਭਾਰਤ, ਪਾਕਿਸਮਾਨ ਤੇ ਸ਼੍ਰੀਲੰਕਾ ਵਿੱਚ ਇਕੱਤਰ ਕੀਤੇ ਗਏ ਅੰਕੜਿਆਂ ਤੋਂ ਇਹ ਵੇਖਣ ਨੂੰ ਮਿਲਿਆ ਹੈ ਕਿ ਇਨ੍ਹਾਂ ਦੇਸ਼ਾਂ 'ਚ ਜੀਨ ਪਰਿਵਰਤਨ ਦਾ ਅਸਰ ਲਗਭਗ ਇੱਕੋ ਜਿਹਾ ਹੀ ਹੈ। ਉਨ੍ਹਾਂ ਕਿਹਾ ਕਿ ਇਸ ਬਿਮਾਰੀ ਦੇ ਏਨੀ ਤੇਜ਼ੀ ਨਾਲ ਵਧਣ ਦੇ ਕਾਰਣਾਂ 'ਚ ਭਾਵੇਂ ਜੀਵਨ ਸ਼ੈਲੀ 'ਚ ਪਰਿਵਰਤਨ, ਕਸਰਤ ਦੀ ਕਮੀਂ ਤੇ ਖ਼ਾਣ ਪੀਣ ਵੀ ਸ਼ਾਮਲ ਹੈ ਪ੍ਰੰਤੂ ਇਸ ਪਿੱਛੇ ਜੀਨ 'ਚ ਹੋਣ ਵਾਲੇ ਪਰਿਵਰਤਨ ਦੀ ਭੂਮਿਕਾ ਨੂੰ ਘਟਾ ਕੇ ਨਹੀਂ ਵੇਖਿਆ ਜਾ ਸਕਦਾ।

### ਕੈਂਸਰ ਨਾਲ ਜੁੜੀ ਨਵੀਂ ਖ਼ੋਜ

ਅਮਰੀਕਾ ਦੇ ਖ਼ੋਜੀਆਂ ਨੇ ਕੈਂਸਰ ਨਾਲ ਜੁੜਿਆ ਇੱਕ ਨਵਾਂ ਢੰਗ ਈਜਾਦ ਕੀਤਾ ਹੈ, ਜਿਸ ਤੋਂ ਖ਼ੂਨ ਦੇ ਟੈਸਟ ਉਪਰੰਤ ਪਤਾ ਲਗਾਇਆ ਜਾ ਸਕਦਾ ਹੈ ਕਿ ਕੈਂਸਰ ਦਾ ਇਲਾਜ ਠੀਕ ਢੰਗ ਨਾਲ ਹੋ ਰਿਹਾ ਹੈ। ਠੀਕ ਹੋਣ ਤੋਂ ਬਾਅਦ ਮਰੀਜ਼ ਨੂੰ ਫਿਰ ਕੈਂਸਰ ਤਾਂ ਨਹੀਂ ਹੋ ਗਿਆ। ਇਸ ਪ੍ਰਯੋਗ 'ਚ ਟਿਊਮਰ, ਡੀ.ਐੱਨ.ਏ. ਦੇ ਨਵੇਂ ਢਾਂਚੇ ਦੀ ਪਹਿਚਾਣ ਹੋ ਸਕਦੀ ਹੈ ਜਿਹੜਾ ਹਰ ਮਰੀਜ਼ 'ਚ ਅਲੱਗ-ਅਲੱਗ ਹੁੰਦਾ ਹੈ। ਇਸ ਅਨੁਵੰਸ਼ਕੀ ਫ਼ਿੰਗਰ ਪ੍ਰਿੰਟ ਦੀ ਵਰਤੋਂ ਟਿਊਮਰ ਦੇ ਹਿੱਸੇ ਪਤਾ ਲਗਾਉਣ 'ਚ ਵੀ ਕੀਤੀ ਜਾ ਸਕਦੀ ਹੈ। ਇਹ ਤਕਨੀਕ ਅਜੇ ਕਾਫ਼ੀ ਮਹਿੰਗੀ ਹੈ ਪ੍ਰੰਤੂ ਕੀਮਤ ਲਗਾਤਾਰ ਘੱਟ ਹੋ ਰਹੀ ਹੈ। ਖ਼ੋਜ ਕਰਤਾ ਪ੍ਰਮੁੱਖ਼ ਡਾ. ਵਿਕਟਰ ਉਮੀਦ ਰੱਖਦੇ ਹਨ ਕਿ ਪੰਜ ਸਾਲ ਦੇ ਅੰਦਰ-ਅੰਦਰ ਇਹ ਤਕਨੀਕ ਵੱਡੀ ਪੱਧਰ ਤੇ ਵਰਤੋਂ ਵਿੱਚ ਆਉਣ ਲੱਗੇਗੀ।

### 25 ਸਾਲ ਦਾ ਹੋਇਆ ਡਾਟ ਕਾਮ

ਇੰਟਰਨੈੱਟ ਦੀ ਦੁਨੀਆਂ 'ਚ 15 ਮਾਰਚ ਦਾ ਦਿਨ ਕਾਫ਼ੀ ਅਹਿ ਮ ਹੈ ਕਿਉਂਕਿ ਇਸ ਦਿਨ ਡਾਟ ਕਾਮ ਦੀ ਸਿਲਵਰ ਜੁਬਲੀ ਹੈ। ਇਸ ਦਿਨ ਤੋਂ ਠੀਕ 25 ਸਾਲ ਪਹਿਲਾਂ 15 ਮਾਰਚ 1985 ਨੂੰ ਕੰਪਿਊਟਰ ਬਣਾਉਣ ਵਾਲੀ ਕੰਪਨੀ ਸਿੰਬਾਲਿਕਸ ਨੇ ਆਪਣੇ ਨਾਂ ਨਾਲ ਡਾਟ ਕਾਮ ਜੋੜਿਆ ਸੀ। ਹੁਣ ਡਾਟ ਕਾਮ ਸਾਡੇ ਜੀਵਨ ਦਾ ਇੱਕ ਹਿੱਸਾ ਹੈ ਤੇ ਇੰਟਰਨੈੱਟ ਦੀ ਦੁਨੀਆਂ 'ਚ ਮੀਲ ਪੱਥਰ। ❑❑

*ਸ੍ਰੋਤ: ਇੰਟਰਨੈੱਟ*

# ਮਨੋਰੋਗ ਮਾਹਿਰ ਦੀ ਕਲਮ 'ਤੋਂ



ਡਾ. ਬਲਵੰਤ ਸਿੰਘ ਸਿੱਧੂ

**? ਮੇਰਾ ਬੱਚਾ ਠੀਕ ਢੰਗ ਨਾਲ ਖਾਂਦਾ ਨਹੀਂ ਹੈ। ਖਾਣ-ਪੀਣ ਦੀ ਹਰ ਚੀਜ਼ ਵਿੱਚ ਨੁਕਸ ਕੱਢਦਾ ਰਹਿੰਦਾ ਹੈ। ਬਹੁਤ ਪ੍ਰੇਸ਼ਾਨ ਕਰਦਾ ਹੈ, ਸੁਝਾਉ ਦਿਉ ਕੀ ਕਰੀਏ ?**

**(ਜਲੰਧਰ ਤੋਂ ਇੱਕ ਪਾਠਕ)**

➢ ਤੁਸੀਂ ਅਜੋਕੇ ਸਮੇਂ ਦਾ ਇੱਕ ਬਹੁਤ ਅਹਿਮ ਸੁਆਲ ਉਠਾਇਆ ਹੈ। ਅਜ ਕੱਲ ਵਿਕਸਤ ਦੇਸਾਂ ਵਿੱਚ ਅਤੇ ਉੱਚ ਜਾਂ ਮੱਧ ਵਰਗੀ ਪਰਿਵਾਰਾਂ ਵਿੱਚ 70% ਤੋਂ ਵੱਧ ਔਰਤਾਂ ਸ਼ਿਕਾਇਤ ਕਰਦੀਆਂ ਹਨ ਕਿ ਉਨ੍ਹਾਂ ਦੇ ਬੱਚੇ ਸਹੀ ਢੰਗ ਨਾਲ ਖਾਣਾ ਨਹੀਂ ਖਾਂਦੇ। ਕਾਫੀ ਪਰਿਵਾਰਾਂ ਦੀ ਸ਼ਿਕਾਇਤ ਹੈ ਕਿ ਉਨ੍ਹਾਂ ਦੇ ਬੱਚੇ ਸਹੀ ਖਾਣਾ ਛੱਡ ਕੇ ਹੋਰ ਸਭ ਕੁਝ ਸ਼ੌਕ ਨਾਲ ਖਾਂਦੇ ਹਨ। ਆਓ ਵਿਚਾਰੀਏ ਕਿ ਸਹੀ ਖਾਣਾ ਕੀ ਹੈ ?

ਪ੍ਰੰਪਰਿਕ ਤੌਰ ਤੇ ਜਦੋਂ ਬੱਚਾ ਬਾਕੀ ਪਰਿਵਾਰ ਨਾਲ ਮਿਲ-ਬੈਠ ਕੇ ਸਾਰਿਆਂ ਵੱਲੋਂ ਖਾਧੇ ਜਾਣ ਵਾਲੇ ਪ੍ਰਚਲਿਤ ਸੰਤੁਲਿਤ ਖਾਣੇ ਨੂੰ ਬਿਨ੍ਹਾਂ ਬਹੁਤ ਹੀਲ-ਹੁਜਤ ਦੇ ਸਮੇਂ ਅਨੁਸਾਰ ਖਾਵੇ, ਉਸ ਨੂੰ ਠੀਕ ਤਰ੍ਹਾਂ ਭੋਜਨ ਕਰਨਾ ਮੰਨਿਆ ਜਾਂਦਾ ਹੈ। ਇਹ ਇੱਕ ਸਧਾਰਨ ਅਤੇ ਆਮ ਸਮਝ ਆਉਣ ਵਾਲੀ ਸਮਾਜਿਕ ਪ੍ਰੀਭਾਸ਼ਾ ਹੈ ਪਰ ਇਹ ਦੇਖਿਆ ਗਿਆ ਹੈ ਕਿ ਜ਼ਿਆਦਾਤਰ ਮਾਪੇ ਸ਼ਿਕਾਇਤ ਕਰਦੇ ਹਨ ਕਿ ਉਨ੍ਹਾਂ ਦੇ ਬੱਚੇ ਸਹੀ ਢੰਗ ਨਾਲ ਖਾਣਾ ਨਹੀਂ ਖਾਂਦੇ। ਉਨ੍ਹਾਂ ਅਨੁਸਾਰ ਜਾਂ ਤਾਂ ਬੱਚੇ ਸਹੀ ਸਮੇਂ ਤੇ ਪਰਿਵਾਰ ਨਾਲ ਮਿਲ ਬੈਠ ਕੇ ਰੋਟੀ ਨਹੀਂ ਖਾਂਦੇ ਜਾਂ ਗਲਤ ਜਗ੍ਹਾ ਤੇ ਜਿਵੇਂ ਬਿਸਤਰ ਵਿੱਚ ਬੈਠ ਕੇ ਰੋਟੀ ਖਾਂਦੇ ਹਨ ਅਤੇ ਉੱਥੇ ਹੀ ਸਭ ਕੁਝ ਮੰਗਦੇ ਹਨ। ਕਈ ਵਾਰ ਉਹ ਬਣੇ ਹੋਏ ਖਾਣੇ ਦੇ ਸਵਾਦ ਜਾਂ ਸ਼ਕਲ ਬਾਰੇ ਨੱਕ ਬੁੱਲ੍ਹ ਕੱਢਦੇ ਹਨ ਅਤੇ ਖਾਣ ਤੋਂ ਨਖਰੇ ਕਰਦੇ ਹਨ। ਕਾਫੀ ਬੱਚੇ ਘਰ ਦਾ ਖਾਣਾ ਛੱਡ ਕੇ ਸਿਰਫ ਬਜਾਰ ਦੀਆਂ ਚੀਜਾਂ ਹੀ ਸੁਆਦ ਨਾਲ ਖਾਂਦੇ ਹਨ। ਕੁਝ ਬੱਚੇ ਸਿਰਫ਼ ਮਿੱਠੇ ਨਾਲ ਹੀ ਰੋਟੀ ਖਾਂਦੇ ਹਨ ਜਾਂ ਅਚਾਰ ਆਦਿ ਨਾਲ ਖਾਂਦੇ ਹਨ ਅਤੇ ਸਬਜ਼ੀ ਤੇ ਦਾਲ ਆਦਿ ਬਿਲਕੁਲ ਨਹੀਂ ਖਾਂਦੇ।

ਆਉ ਹੁਣ ਆਪਾਂ ਵਿਚਾਰੀਏ ਕਿ ਇਸ ਤਰ੍ਹਾਂ ਦੇ ਵਿਵਹਾਰ ਦਾ ਕਾਰਣ ਕੀ ਹੈ ਅਤੇ ਕਿਸ ਤਰ੍ਹਾਂ ਇਸ ਨੂੰ ਰੋਕਿਆ ਜਾ ਸਕਦਾ ਹੈ ? ਅਸਲ ਵਿੱਚ ਜੇ ਵੇਖਿਆ ਜਾਵੇ ਤਾਂ ਬੱਚੇ ਦੇ ਆਹਾਰ ਦਾ ਮੁੱਢ ਉਸ ਦੇ ਜਨਮ ਤੋਂ ਹੀ ਸ਼ੁਰੂ ਹੁੰਦਾ ਹੈ। ਬੱਚੇ ਨੂੰ ਜਨਮ ਤੋਂ ਇੱਕਦਮ ਬਾਅਦ ਮਾਂ ਦਾ ਦੁੱਧ ਸ਼ੁਰੂ ਕਰ ਦੇਣਾ ਚਾਹੀਦਾ ਹੈ ਅਤੇ ਇਸ ਵਿੱਚ ਕਿਸੇ ਵੀ ਵਹਿਮ - ਭਰਮ ਕਾਰਣ ਦੇਰੀ ਨਹੀਂ ਕਰਨੀ ਚਾਹੀਦੀ। ਮਾਂ ਦਾ ਮੁੱਢਲਾ ਦੁੱਧ ਬੱਚੇ ਲਈ ਬਹੁਤ ਗੁਣਕਾਰੀ ਹੁੰਦਾ ਹੈ, ਇਸ ਵਿੱਚ ਬਿਮਾਰੀਆਂ ਤੋਂ ਬਚਾਅ ਲਈ ਵਿਸ਼ੇਸ ਤੱਤ ਹੁੰਦੇ ਹਨ ਅਤੇ ਇਹ ਬਹੁਤ ਪੌਸ਼ਟਿਕ ਵੀ ਹੁੰਦਾ ਹੈ। ਫੇਰ ਕੁਝ ਮਹੀਨਿਆਂ ਤੋਂ ਮਾਂ ਦੇ ਦੁੱਧ ਦੇ ਨਾਲ 2 ਹੋਰ ਨਰਮ ਭੋਜਨ ਜਿਵੇਂ ਮਸਲਿਆ ਕੇਲਾ, ਖਿਚੜੀ, ਦਲੀਆ ਜਾਂ ਸਬਜ਼ੀਆਂ ਆਦਿ ਹੌਲੀ ਹੌਲੀ ਸ਼ੁਰੂ ਕਰਨੀਆਂ ਚਾਹੀਦੀਆਂ ਹਨ। ਛੇ ਮਹੀਨੇ ਤੋਂ ਇੱਕ ਸਾਲ ਤੱਕ ਦੀ ਉਮਰ ਵਿੱਚ ਬੱਚੇ ਨੂੰ ਹੌਲੀ-ਹੌਲੀ ਹਰ ਤਰ੍ਹਾਂ ਦੀ ਦਾਲ-ਸਬਜ਼ੀ, ਫਲ ਅਤੇ ਹਰ ਤਰ੍ਹਾਂ ਦੇ ਭੋਜਨ ਦੀ ਆਦਤ ਪਾਉ। ਇਹ ਉਹ ਸਮਾਂ ਹੈ ਜਦੋਂ ਬੱਚੇ ਨੂੰ ਸਹੀ ਸੰਤੁਲਤ ਭੋਜਨ ਦੀ ਆਦਤ ਪਾਈ ਜਾ ਸਕਦੀ ਹੈ। ਅਜਿਹਾ ਨਾ ਕਰਨ ਨਾਲ ਵੱਡਾ ਹੋ ਕੇ ਬੱਚਾ ਸਹੀ ਖਾਣਾ ਖਾਣ ਦੀ ਜਾਚ ਨਹੀਂ ਸਿੱਖੇਗਾ। ਬੱਚੇ ਨੂੰ ਬਹੁਤਾ ਮਿੱਠਾ, ਨਮਕੀਨ ਜਾਂ ਮਿਰਚਾਂ ਵਾਲਾ ਭੋਜਨ ਨਾ ਦਿਉ। ਹੌਲੀ-ਹੌਲੀ, ਬੱਚੇ ਨੂੰ ਸਾਰਿਆਂ ਦੇ ਨਾਲ ਬਿਠਾ ਕੇ ਘਰ ਵਿੱਚ ਬਣਿਆ ਹਰ ਤਰ੍ਹਾਂ ਦਾ ਭੋਜਨ ਦਿਉ। ਜੇ ਕਦੇ ਬੱਚਾ ਕੁਝ ਖਾਣ ਤੋਂ ਨਾਂਹ ਕਰ ਦੇਵੇ ਜਾਂ ਘੱਟ ਖਾਵੇ ਤਾਂ ਲਾਲਚ ਦੇ ਕੇ ਜਾਂ ਕੋਈ ਵਿਸ਼ੇਸ਼ ਭੋਜਨ ਜਿਵੇਂ ਸੁਆਦਲੀ ਮਿਠਾਈ ਜਾਂ ਵਿਸ਼ੇਸ਼ ਤੌਰ ਤੇ ਬਣਾਇਆ ਮਿੱਠਾ ਭੋਜਨ ਜਾਂ ਹੋਰ। ਬਜ਼ਾਰੀ ਚੀਜ ਬਿਲਕੁਲ ਨਾ ਦਿਉ। ਇੱਕ ਸਮੇਂ ਜੇ ਬੱਚਾ ਨਹੀਂ ਖਾਏਗਾ ਜਾਂ ਘੱਟ ਖਾਏਗਾ ਤਾਂ ਕੋਈ ਹਰਜ਼ ਨਹੀਂ ਹੈ, ਅਗਲੇ ਭੋਜਨ ਦੇ ਸਮੇਂ ਉਹ ਫਿਰ ਖਾ ਲਵੇਗਾ। ਬੱਚਿਆਂ ਨੂੰ ਮੋਟਾ ਕਰਨ ਦੀ ਕੋਸ਼ਿਸ਼ ਨਾ ਕਰੋ। ਵਿਗਿਆਨ ਨੇ ਨਿਰਸੰਦੇਹ ਸਿੱਧ ਕਰ ਦਿੱਤਾ ਹੈ ਕਿ ਬਚਪਨ ਦਾ ਮੋਟਾਪਾ ਵੀ ਹਾਨੀਕਾਰਕ ਹੈ। ਹਰ ਰੋਜ਼ ਦੀ ਜਿੰਦਗੀ ਵਿੱਚ ਮਾਪਿਆਂ ਨੂੰ ਬੱਚਿਆਂ ਦੇ ਖਾਣ ਪੀਣ ਬਾਰੇ ਕੁਝ ਗੱਲਾਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ : -

☛ ਬੱਚਿਆਂ ਨੂੰ ਹਮੇਸ਼ਾ ਖਾਣਾ ਨਿਸ਼ਚਤ ਸਮੇਂ ਤੇ ਹੀ ਦਿਉ। ਇਹ ਸਮਾਂ ਬੱਚੇ ਦੀ ਉਮਰ ਨਾਲ ਤੇ ਸਕੂਲ ਦੇ ਸਮੇਂ ਅਨੁਸਾਰ ਢਾਲਿਆ ਜਾ ਸਕਦਾ ਹੈ।

☛ ਬੱਚੇ ਨੂੰ ਸਵੇਰੇ ਸਕੂਲ ਜਾਣ ਤੋਂ ਪਹਿਲਾਂ ਨਾਸ਼ਤਾ ਜਰੂਰ ਦਿਉ। ਸਵੇਰ ਦਾ ਸਹੀ ਨਾਸ਼ਤਾ ਦਿਨ ਵਿੱਚ ਦਿਮਾਗ ਤੇ ਸਰੀਰ ਨੂੰ ਚੁਸਤ ਰਖਦਾ ਹੈ ਅਤੇ ਬੱਚੇ ਦੀ ਕਾਰਗੁਜਾਰੀ ਵਧਾਉਂਦਾ ਹੈ। ਕਾਫੀ ਬੱਚੇ ਸਵੇਰੇ ਖਾਲੀ ਪੇਟ ਸਕੂਲ ਜਾਂ ਕਾਲਜ ਜਾਂਦੇ ਹਨ ਜਿਹੜਾ ਕਿ ਬਿਲਕੁਲ ਗਲਤ ਹੈ।

☛ ਬੱਚੇ ਨੂੰ ਹਮੇਸ਼ਾਂ ਸਾਰੇ ਪਰਿਵਾਰ ਨਾਲ ਮਿਲ ਬੈਠ ਕੇ ਖਾਣਾ ਦਿਉ।



☛ ਬੱਚੇ ਨੂੰ ਕਦੇ ਵੀ ਬਿਸਤਰ ਤੇ ਖਾਣਾ ਨਾ ਦਿਉ ਤੇ ਨਾ ਹੀ ਕਦੇ ਟੈਲੀਵੀਜ਼ਨ ਜਾਂ ਕੰਪਿਊਟਰ ਅਗੇ ਖਾਣਾ ਖਾਣ ਦੀ ਇਜਾਜ਼ਤ ਦਿਉ।

☛ ਖਾਣੇ ਦਾ ਸਮਾਂ ਖੁਸ਼ਗਵਾਰ ਬਣਾਉ। ਉਸ ਸਮੇਂ ਬੱਚੇ ਨੂੰ ਨਸੀਹਤਾਂ ਜਾਂ ਲੈਕਚਰ ਆਦਿ ਨਾ ਦਿਉ ਤੇ ਨਾ ਹੀ ਨੁਕਤਾਚੀਨੀ ਕਰੋ।

☛ ਜੇ ਬੱਚਾ ਕਿਸੇ ਕਾਰਣ ਘੱਟ ਖਾਂਦਾ ਹੈ ਤਾਂ ਉਸਨੂੰ ਹੋਰ ਖਾਣ ਲਈ ਮਜਬੂਰ ਨਾ ਕਰੋ ਪਰ ਖਾਣੇ ਦੇ ਸਮੇਂ ਤੋਂ ਬਅਦ ਖਾਣਾ ਨਾ ਦਿਉ ਬਲਕਿ ਅਗਲੇ ਖਾਣੇ ਦੇ ਸਮੇਂ ਤੇ ਹੀ ਖਾਣਾ ਦਿਉ। ਖਾਣੇ ਤੋਂ ਅੱਗੇ ਪਿਛੇ ਫਲ ਜਾਂ ਸਲਾਦ ਆਦਿ ਦਿੱਤੇ ਜਾ ਸਕਦੇ ਹਨ ਪਰ ਖਾਣਾ ਨਹੀਂ।

☛ ਬੱਚਿਆਂ ਨੂੰ ਬਾਜ਼ਾਰ ਦਾ ਖਾਣਾ ਲਿਆ ਕੇ ਨਾ ਖੁਆਉ। ਬਾਜ਼ਾਰ ਦੇ ਫਜੂਲ ਦੇ ਖਾਣੇ (Junk Food) ਜਾਂ ਕੋਲਾ ਡਰਿਕ ਆਦਿ ਲਿਆ ਕੇ ਨਾ ਦਿਉ। ਘਰ ਵਿੱਚ ਹੀ ਸਕੰਜਵੀ, ਲੱਸੀ ਜਾਂ ਕੋਈ ਸ਼ੇਕ ਆਦਿ ਬਣਾ ਕੇ ਦਿੱਤਾ ਜਾ ਸਕਦਾ ਹੈ।

☛ ਬੱਚੇ ਅਕਸਰ ਹੀ ਵੱਡਿਆਂ ਦੀ ਨਕਲ ਕਰਦੇ ਹਨ ਇਸ ਲਈ ਘਰ ਦੇ ਵੱਡਿਆਂ ਨੂੰ ਆਪਣਾ ਵਿਵਹਾਰ ਤੇ ਖਾਣ ਪੀਣ ਦੀਆਂ ਆਦਤਾਂ ਦਾ ਖਿਆਲ ਰੱਖਣਾ ਚਾਹੀਦਾ ਹੈ। ਕਦੇ ਵੀ ਰੁੱਸ ਕੇ ਖਾਣਾ ਨਾ ਛੱਡੋ ਤੇ ਨਾ ਹੀ ਕਦੇ ਬੱਚਿਆਂ ਸਾਹਮਣੇ ਖਾਣੇ ਦੀ ਨੁਕਤਾਚੀਨੀ ਕਰੋ।

☛ ਆਪਣੇ ਪਰਿਵਾਰ ਦੀ ਹੈਸੀਅਤ ਤੇ ਪਰੰਪਰਾ ਮੁਤਾਬਿਕ ਖਾਣੇ ਦੀਆਂ ਸਹੀ ਆਦਤਾਂ ਰੱਖੋ, ਕਦੇ ਵੀ ਕਿਸੇ ਹੋਰ ਨੂੰ ਦੇਖ ਕੇ ਗਲਤ ਆਦਤਾਂ ਨਾ ਸਿੱਖੋ। ਪੇਂਡੂ ਪਰਿਵਾਰਾਂ ਨੂੰ ਸ਼ਹਿਰੀਆਂ ਨੂੰ ਦੇਖ ਕੇ ਗਲਤ ਆਦਤਾਂ ਨਹੀਂ ਸਿੱਖਣੀਆਂ ਚਾਹੀਦੀਆਂ। ਇਸ ਦੇ ਉਲਟ ਸਾਫ-ਸਫਾਈ ਦੀਆਂ ਚੰਗੀਆਂ ਆਦਤਾਂ ਦੇਖ ਕੇ ਸਿੱਖੀਆਂ ਜਾ ਸਕਦੀਆਂ ਹਨ।

☛ ਜੇ ਬੱਚਿਆਂ ਵਿੱਚ ਮੋਟਾਪਾ ਹੈ ਜਾਂ ਪਰਿਵਾਰ ਵਿੱਚ ਮੋਟਾਪਾ ਹੈ ਤਾਂ ਸਾਰੇ ਪਰਿਵਾਰ ਨੂੰ ਹੀ ਪਰ ਵਿਸ਼ੇਸ਼ ਕਰਕੇ ਮੋਟੇ ਬੱਚੇ ਜਾਂ ਵਿਅਕਤੀ ਨੂੰ ਘਿਉ, ਮੱਖਣ, ਤਲ਼ੀਆਂ ਚੀਜਾਂ ਅਤੇ ਮਿੱਠੇ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ।

☛ ਟਾਫ਼ੀਆਂ, ਗੋਲੀਆਂ ਜਾਂ ਚਾਕਲੇਟ ਆਦਿ ਬੱਚਿਆਂ ਲਈ ਹਾਨੀਕਰਕ ਹੁੰਦੇ ਹਨ ਤੇ ਇਹ ਦੰਦਾਂ ਨੂੰ ਵੀ ਖਰਾਬ ਕਰਦੇ ਹਨ। ਇਸ ਤੋਂ ਬਿਨ੍ਹਾਂ ਬੱਚਿਆਂ ਨੂੰ ਬੇਕਰੀ ਦੀਆਂ ਬਣੀਆਂ ਚੀਜਾਂ ਜਿਵੇਂ ਡਬਲਰੋਟੀ, ਬਿਸਕੁਟ, ਰਸ, ਪੀਜ਼ਾ, ਆਦਿ ਦੀ ਆਦਤ ਨਾ ਪਾਉ।

☛ ਘਰ ਵਿੱਚ ਨਾ ਤਾਂ ਆਪ ਕਦੇ ਸ਼ਰਾਬ ਪੀਓ ਤੇ ਨਾ ਹੀ ਕਿਸੇ ਮਹਿਮਾਨ ਨੂੰ ਪਿਲਾਓ।

ਬੱਚੇ ਬਿਮਾਰੀ ਵਿੱਚ ਚਿੜਚੜੇ ਹੋ ਜਾਂਦੇ ਹਨ ਪਰ ਉਦੋਂ ਵੀ ਉਨ੍ਹਾਂ ਨੂੰ ਸਹੀ ਤੇ ਠੀਕ ਢੰਗ ਨਾਲ ਹੀ ਢੁਕਵਾਂ ਖਾਣਾ ਦਿਉ। ਕਦੇ ਵੀ ਉਸ ਵੇਲੇ ਉਹਨਾਂ ਦੀਆਂ ਖਾਣ ਪੀਣ ਦੀਆਂ ਆਦਤਾਂ ਨਾ ਵਿਗਾੜੋ। ਇਹ ਅਕਸਰ ਦੇਖਿਆ ਗਿਆ ਹੈ ਕਿ ਕਾਫੀ ਠੀਕ ਵਿਵਹਾਰ ਵਾਲੇ ਬੱਚੇ ਵੀ ਬਿਮਾਰੀ ਤੋਂ ਬਾਅਦ ਵਿੱਚ ਵਿਗੜ ਜਾਂਦੇ ਹਨ। ਇਸ ਤੋਂ ਬਿਨਾਂ ਕਈ ਬਿਮਾਰੀਆਂ ਕਾਰਣ ਵੀ ਬੱਚੇ ਦੇ ਖਾਣ ਪੀਣ ਵਿੱਚ ਵਿਕਾਰ ਆ ਸਕਦੇ ਹਨ ਜਿਵੇਂ ਬਿਲਕੁਲ ਭੁੱਖ ਨਾ ਲੱਗਣਾ, ਭੁੱਖ ਬਹੁਤ ਜ਼ਿਆਦਾ ਲੱਗਣਾ ਤੇ ਬਹੁਤ ਜ਼ਿਆਦਾ ਖਾਣਾ, ਨਾ ਖਾਣ ਵਾਲੀਆਂ ਚੀਜਾਂ ਖਾਣਾ(ਚਾਕ, ਮਿੱਟੀ, ਸਲੇਟੀ, ਵਾਲ ਆਦਿ)। ਸਕੂਲ ਦਾ ਡਰ (School Phobia), ਉਦਾਸੀ ਰੋਗ, ਜਾਂ ਕੁਝ ਹੋਰ ਅਜਿਹੇ ਮਾਨਸਿਕ ਤੇ ਸਰੀਰਕ ਰੋਗ ਆਦਿ ਵੀ ਬੱਚੇ ਦੇ ਵਿਵਹਾਰ ਤੇ ਅਸਰ ਪਾ ਸਕਦੇ ਹਨ। ਇਸ ਲਈ ਜੇ ਬੱਚੇ ਦੇ ਸੁਭਾਅ ਤੇ ਖਾਣ ਪੀਣ ਵਿੱਚ ਬਹੁਤ ਜਿਆਦਾ ਤਬਦੀਲੀ ਨਜ਼ਰ ਆਵੇ ਅਤੇ ਭਾਰ ਬਹੁਤ ਜਿਆਦਾ ਵੱਧ ਜਾਵੇ ਜਾਂ ਘੱਟ ਜਾਵੇ ਤਾਂ ਡਾਕਟਰੀ ਜਾਂਚ ਕਰਵਾਈ ਜਾ ਸਕਦੀ ਹੈ ਤੇ ਜੇ ਲੋੜ ਪਵੇ ਤਾਂ ਇਲਾਜ ਵੀ ਕਰਵਾਇਆ ਜਾ ਸਕਦਾ ਹੈ।

ਅੰਤ ਵਿੱਚ ਇਹ ਗੱਲ ਜਾਣ ਲੈਣੀ ਬਹੁਤ ਜਰੂਰੀ ਹੈ ਕਿ ਮਾਂ ਬਾਪ ਤੇ ਘਰ ਦੇ ਵਡੇਰੇ ਹੀ ਬੱਚਿਆਂ ਦੇ ਮਾਰਗ ਦਰਸ਼ਕ ਤੇ ਰੋਲ ਮਾਡਲ ਹੁੰਦੇ ਹਨ ਇਸ ਲਈ ਬੱਚਿਆਂ ਨੂੰ ਸਿਖਿਆ ਦੇਣ ਤੋਂ ਪਹਿਲਾਂ ਆਪਣੀਆਂ ਆਦਤਾਂ ਸੁਧਾਰਨੀਆਂ ਬਹੁਤ ਹੀ ਜਰੂਰੀ ਹਨ। ❑❑

**ਐਸੋਸੀਏਟ ਪ੍ਰੋਫੈਸਰ ਸਾਇਕੇਟਰੀ**
**ਰਜਿੰਦਰਾ ਹਸਪਤਾਲ ਪਟਿਆਲਾ।**

**ਚੇਨਈ ਵਿਖੇ**

**ਫ਼ੀਰਾ (Federation of Indian Rationalist Associations) ਦੀ ਨਵੀਂ ਚੁਣੀ ਗਈ ਟੀਮ:**

**ਸਰਪ੍ਰਸਤ:** ਯੂ.ਕਲਾਨਾਥਨ -ਕੇਰਲਾ
**ਪ੍ਰਧਾਨ:** ਡਾ.ਨਰਿੰਦਰ ਨਾਇਕ -ਕਰਨਾਟਕ
**ਸੀਨੀਅਰ ਮੀਤ ਪ੍ਰਧਾਨ-** ਬਲਵਿੰਦਰ ਬਰਨਾਲਾ -ਪੰਜਾਬ
ਵੀ.ਕੁਮਾਰਸਨ -ਤਾਮਿਲਨਾਡੂ
**ਜਨ.ਸੈਕਟਰੀ:** ਆਰ .ਜੀ.ਰਾਉ -ਗੋਆ
**ਖਜਾਨਚੀ:** ਸੁਕਮਾਰਨ .ਡੀ ਕਰਨਾਟਕ
**ਖੇਤਰੀ ਸੈਕਟਰੀ:** ਮਿਲਿੰਦ ਦੇਸਮੁਖ, ਮਹਾਰਾਸ਼ਟਰ(ਪੱਛਮੀ ਜੋਨ), ਹਰਚੰਦ ਭਿੰਡਰ, ਪੰਜਾਬ (ਉੱਤਰੀ ਜੋਨ), ਵਿਦਿਆ ਭੂਸ਼ਨ ਰਾਵਤ, ਦਿੱਲੀ (ਉੱਤਰ-ਪੱਛਮੀ ਜੋਨ), ਡਾ: ਦਨੈਸਵਰ ਸਾਹੂ, ਉੜੀਸਾ(ਪੱਛਮੀ ਜੋਨ), ਵੀ.ਨਹਿਰੂ, ਤਾਮਿਲਨਾਡੂ (ਦੱਖਣੀ ਜੋਨ)

# ਪੁਨਰ ਜਨਮ ਦੀ ਕਹਾਣੀ ਦਾ ਝੂਠ

ਗੁਰਦਾਸਪੁਰ ਜਿਲ੍ਹੇ ਦੇ ਪਿੰਡ ਬੁੱਢਾ ਬਾਲਾ ਵਿਖੇ ਹੋਏ ਪੁਨਰ ਜਨਮ ਦੀ ਕਹਾਣੀ ਅਖ਼ਬਾਰ 'ਚ ਪ੍ਰਕਾਸ਼ਿਤ ਹੋਣ ਤੇ ਇੱਕ ਟੀ.ਵੀ. ਚੈਨਲ ਤੋਂ ਆਉਣ ਨਾਲ ਹਲਕਾ ਕਾਹਨੂੰਵਾਨ 'ਚ ਚਰਚਾ ਛਿੜੀ। ਇਸ ਪ੍ਰਚਾਰ ਰਾਹੀਂ ਇਹ ਦਰਸਾਇਆ ਗਿਆ ਸੀ ਕਿ ਪਿੰਡ ਬੁੱਢਾ ਬਾਲਾ ਦੇ ਅਮਰ ਸਿੰਘ ਪੁੱਤਰ ਹਰੀ ਸਿੰਘ ਦਾ ਨੌਜਵਾਨ ਲੜਕਾ ਸੁਖਬੀਰ ਸੁੱਖਾ ਜਿਸ ਦੀ ਛੇ ਸਾਲ ਪਹਿਲਾਂ ਟਰੈਕਟਰ ਪਲਟ ਜਾਂਣ ਕਾਰਣ ਮੌਤ ਹੋ ਗਈ ਸੀ, ਹੁਣ ਉਸ ਦਾ ਜਨਮ ਪਿੰਡ ਘੋਗਾ ਟਿਨਾਣਾ, ਤਹਿ: ਅਜਨਾਲਾ ਵਿਖੇ ਸਤਨਾਮ ਸਿੰਘ ਦੇ ਘਰ ਹੋਇਆ ਹੈ। ਇਸ ਘਟਨਾ ਦਾ ਨੋਟਿਸ ਲੈਂਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਤੇ ਮਾਝਾ ਜ਼ੋਨ ਦੇ ਆਗੂਆਂ ਸਵਿੰਦਰ ਸਿੰਘ ਧਾਰੀਵਾਲ ਭੋਜਾਂ, ਸਤਨਾਮ ਸਿੰਘ ਕਿਰਤੀ, ਸੁੱਚਾ ਸਿੰਘ ਪਸਨਾਵਾਲ, ਸੁਲੱਖਣ ਪਟਵਾਰੀ, ਚਰਨਜੀਤ ਬਿੱਟੂ, ਅਮਨ ਰਣਜੀਤ ਗਾਗੋਮਾਹਲ ਤੇ ਜਰਮਨਜੀਤ ਤੇ ਆਧਾਰਿਤ ਤਰਕਸ਼ੀਲ ਟੀਮ ਨੇ ਪਿੰਡ ਬੁੱਢਾ ਬਾਲਾ ਤੇ ਘੋਗਾ ਟਿਨਾਣਾ ਵਿਖੇ ਜਾ ਕੇ ਪੜਤਾਲ ਕੀਤੀ ਤਾਂ ਕਹਾਣੀ ਝੂਠ ਨਿਕਲੀ। ਪਿਛਲੇ ਜਨਮ ਦੀਆਂ ਗੱਲਾਂ ਦੱਸਣ ਦਾ ਦਾਅਵਾ ਕਰਨ ਵਾਲਾ ਚਾਰ ਸਾਲਾ ਲੜਕਾ ਹੈਪੀ ਤਰਕਸ਼ੀਲ ਟੀਮ ਨੂੰ ਆਪਣੇ ਨਾਂ ਤੋਂ ਬਿਨਾਂ ਕੁਝ ਹੋਰ ਨਹੀਂ ਦੱਸ ਸਕਿਆ। ਜ਼ਿਕਰਯੋਗ ਹੈ ਕਿ ਇਹ ਇਲਾਕਾ ਬਹੁਤ ਪਛੜਿਆ ਹੋਇਆ ਹੈ। ਇੱਥੇ ਅਨਪੜ੍ਹਤਾ ਤੇ ਅਗਿਆਨਤਾ ਦਾ ਬੋਲਬਾਲਾ ਹੈ। ਪੜਤਾਲ ਉਪਰੰਤ ਤਰਕਸ਼ੀਲਾਂ ਨੇ ਮੀਡੀਆ ਨੂੰ ਅਜਿਹੀਆਂ ਗੈਰ ਵਿਗਿਆਨਕ ਘਟਨਾਵਾਂ ਨੂੰ ਪ੍ਰਚਾਰਨ ਤੋਂ ਪਹਿਲਾਂ ਪੜਤਾਲ ਦੀ ਅਪੀਲ ਕਰਦਿਆਂ ਤਰਕਸ਼ੀਲਾਂ ਵੱਲੋਂ ਪੰਜ ਲੱਖ ਰੁਪਏ ਦੇ ਇਨਾਮ ਤੇ ਚੁਣੌਤੀ ਬਾਰੇ ਵੀ ਦੱਸਿਆ। ❑❑

ਲਵਪ੍ਰੀਤ ਕੌਰ, ਕਿਰਤੀ

## ਜੋਤਿਸ਼ੀ ਦੇ ਹੱਥ ਖੜ੍ਹੇ

ਮਾਛੀਵਾੜਾ 'ਚ ਆ ਕੇ ਇਸ਼ਤਿਹਾਰਾਂ ਤੇ ਕੇਬਲ ਟੀ.ਵੀ. ਰਾਹੀਂ ਲੋਕਾਂ ਦੀਆਂ ਸਮੱਸਿਆਵਾਂ ਦਾ ਗਰੰਟੀ ਨਾਲ ਹੱਲ ਕਰਨ ਵਾਲੇ ਜੋਤਿਸ਼ੀ ਨੂੰ ਤਰਕ ਮੂਹਰੇ ਹੱਥ ਖੜ੍ਹੇ ਕਰਨੇ ਪਏ। ਜੋਤਿਸ਼ੀ ਦੇ ਪ੍ਰਚਾਰ ਨੂੰ ਵੇਖ ਕੇ ਮਾਛੀਵਾੜਾ ਇਕਾਈ ਦੇ ਜਥੇਬੰਦਕ ਮੁਖ਼ੀ ਸੁਖਵਿੰਦਰ ਸਿੰਘ, ਅਮਰਦੀਪ ਖ਼ਮਾਣੋ ਤੇ ਵਿਨੋਦ ਕੁਮਾਰ, ਉਸ ਕੋਲ ਫਰਜ਼ੀ ਗਾਹਕ ਬਣ ਕੇ ਗਏ। ਉਸ ਨੇ ਸਮੱਸਿਆ ਦੇ ਹੱਲ ਲਈ ਪੈਸਿਆਂ ਦੀ ਮੰਗ ਕੀਤੀ। ਸੁਸਾਇਟੀ ਮੈਂਬਰਾਂ ਨੇ ਅਗਲੇ ਦਿਨ ਪੈਸਿਆਂ ਦਾ ਪ੍ਰਬੰਧ ਕਰਕੇ ਆਉਣ ਦਾ ਵਾਅਦਾ ਕੀਤਾ। ਸੁਸਾਇਟੀ ਦੀ ਸਮੁੱਚੀ ਟੀਮ ਜਦ ਅਗਲੇ ਦਿਨ ਜੋਤਿਸ਼ੀ ਕੋਲ ਪਹੁੰਚੀ ਤੇ ਉਸ ਨੂੰ ਦੱਸਿਆ ਕਿ ਅਸੀਂ ਤਰਕਸ਼ੀਲ ਹਾਂ ਤੇ ਕੱਲ੍ਹ ਤੇਰੀ ਪਰਖ਼ ਕਰਨ ਆਏ ਸਾਂ, ਇਹ ਸੁਣਦਿਆਂ ਹੀ ਉਹ ਹੱਥ ਜੋੜ ਕੇ ਮੁਆਫ਼ੀ ਮੰਗਣ ਲੱਗਾ। ਉਸ ਦੀ ਦੁਕਾਨ ਤੇ ਲੋਕ ਇਕੱਠੇ ਹੋਣੇ ਸ਼ੁਰੂ ਹੋ ਗਏ। ਜਿਨ੍ਹਾਂ ਲੋਕਾਂ ਤੋਂ ਜੋਤਿਸ਼ੀ ਨੇ ਸਮੱਸਿਆਵਾਂ ਦਾ ਹੱਲ ਕਰਨ ਦੇ ਨਾਂ ਤੇ ਪੈਸੇ ਠੱਗੇ ਸਨ, ਉਹ ਮੌਕੇ ਤੇ ਹੀ ਵਾਪਸ ਕਰਵਾਏ ਗਏ। ਪੁਲਿਸ ਕਾਰਵਾਈ ਤੋਂ ਡਰਦਿਆਂ ਜੋਤਿਸ਼ੀ ਸ਼ਾਮ ਸੁੰਦਰ ਪੁੱਤਰ ਜੰਗ ਰਾਮ ਵਾਸੀ ਮੁਹੱਲਾ ਭਾਰਗਵ, ਵਾਰਡ ਨੰ: 8 ਪਿਲਾਨੀ, ਜਿਲ੍ਹਾ ਝੁਨਜਨੂੰ (ਰਾਜਸਥਾਨ) ਨੇ ਤਰਕਸ਼ੀਲਾਂ ਤੋਂ ਲਿਖ਼ਤੀ ਮੁਆਫ਼ੀ ਮੰਗਦਿਆਂ ਆਪਣੀ ਠੱਗੀ ਦਾ ਕਾਰੋਬਾਰ ਬੰਦ ਕਰਨ ਦਾ ਵਾਅਦਾ ਕੀਤਾ ਤੇ ਅਗਲੇ ਦਿਨ ਮਾਛੀਵਾੜੇ ਤੋਂ ਚਲਦਾ ਬਣਿਆ। ❑❑ ਸੁਖਵਿੰਦਰ ਸਿੰਘ ਮਾਛੀਵਾੜਾ

*ਸਮਾਜਿਕ ਮਸਲੇ*

## ਭਰਮ

ਇਹ ਘਟਨਾ ਮਜੀਠਾ ਹਲਕੇ ਦੇ ਇੱਕ ਪਿੰਡ ਦੀ ਹੈ। ਇੱਕ ਗਰੀਬ ਪਰਿਵਾਰ ਦੀ ਨੂੰਹ ਨੇ ਕੋਈ ਨੁਕੀਲੀ ਚੀਜ਼ ਖਾਣ ਦੇ 'ਭਰਮ' ਨੇ ਦੋਹਾਂ ਪਰਿਵਾਰਾਂ ਨੂੰ ਏਨਾ ਮਾਨਸਿਕ ਪ੍ਰੇਸ਼ਾਨ ਕੀਤਾ ਕਿ ਨੂੰਹ ਆਪਣੇ ਪੇਕੇ ਘਰ ਚਲੀ ਆਈ। ਦੋਹਾਂ ਪਰਿਵਾਰਾਂ ਦੇ ਆਪੋ ਆਪਣੇ ਤਰਕ ਸਨ। ਸਹੁਰੇ ਪਰਿਵਾਰ ਨੇ ਡਾਕਟਰੀ ਸਹਾਇਤਾ ਲਈ। ਡਾਕਟਰ ਨੇ ਸਾਰੇ ਟੈਸਟ ਲਏ ਪਰ ਪੇਟ ਅੰਦਰ ਕੋਈ ਨੁਕੀਲੀ ਚੀਜ਼ ਹੋਣ ਦਾ ਪਤਾ ਨਾ ਲੱਗਾ। ਉਸ ਪਰਿਵਾਰ ਦੀ ਪ੍ਰੇਸ਼ਾਨੀ ਹੋਰ ਵੀ ਵਧ ਗਈ। ਜਦ ਨੂੰਹ ਜ਼ਿਦ ਕਰਕੇ ਆਪਣੇ ਪਤੀ ਨਾਲ ਪੇਕੇ ਚਲੀ ਗਈ ਤਾਂ ਇਸ ਘਟਨਾ ਬਾਰੇ ਖ਼ਿਲਚੀਆਂ ਇਕਾਈ ਦੇ ਆਗੂਆਂ ਨੂੰ ਪਤਾ ਲੱਗਾ। ਜਸਬੀਰ ਸਿੰਘ ਫਾਜ਼ਲਪੁਰ ਤੇ ਮੈਂ ਮਸਲੇ ਦੀ ਪੜਤਾਲ ਲਈ ਗਏ। ਨੂੰਹ ਦੇ ਕੋਈ ਨੁਕੀਲੀ ਚੀਜ਼ ਖਾਣ ਪਿੱਛੇ ਇੱਕ ਇਹ ਸਮਾਜਿਕ ਕਾਰਣ ਵੀ ਕੰਮ ਕਰਦਾ ਸੀ ਕਿ ਉਸ ਦਾ ਪਤੀ ਨਸ਼ੇ-ਪੱਤੇ ਦਾ ਆਦੀ ਸੀ। ਉਹ ਉਸ ਨਾਲ ਬੁਰਾ ਵਿਹਾਰ ਕਰਦਾ ਸੀ। ਅਕਸਰ ਉਸ ਨੂੰ ਕੁੱਟਦਾ ਮਾਰਦਾ ਸੀ। ਸੱਸ ਵੀ ਆਪਣੇ ਪੁੱਤਰ ਨੂੰ ਸੁਧਾਰਨ ਦੀ ਬਜਾਏ ਨੂੰਹ ਤੇ ਹੀ ਦੋਸ਼ ਮੜ੍ਹਦੀ ਸੀ। ਅਜਿਹੀਆਂ ਹਾਲਤਾਂ ਵਿੱਚ ਨੁਕੀਲੀ ਚੀਜ਼ ਖਾਣ ਦਾ ਭਰਮ ਪੈਦਾ ਹੋ ਗਿਆ। ਅਸੀਂ ਪੂਰੀ ਪਰਖ਼ ਪੜਤਾਲ ਕਰਕੇ ਸਾਰਾ ਮਸਲਾ ਸਮਝਿਆ ਤੇ ਉਸ ਲੜਕੀ ਨੂੰ ਇਸ ਵਾਅਦੇ ਨਾਲ ਸਮਝਾਇਆ ਕਿ ਤੇਰੀ ਹਰ ਤਰ੍ਹਾਂ ਨਾਲ ਮਦਦ ਕਰਾਂਗੇ। ਸਾਡੀ ਪਹਿਲ ਕਦਮੀਂ ਤੇ ਦੋਹਾਂ ਪਰਿਵਾਰਾਂ ਦੀ ਸਹਿਮਤੀ ਨਾਲ ਨੂੰਹ ਸਹੁਰੇ ਘਰ ਚਲੀ ਗਈ ਤੇ ਪਰਿਵਾਰ ਦਾ ਮਸਲਾ ਹੱਲ ਹੋ ਗਿਆ।

✡ ਪਰਮਜੀਤ ਖ਼ਿਲਚੀਆਂ



# ਜਗਿਆਸਾ


ਬੂਟਾ ਸਿੰਘ ਵਾਕਫ਼

? ਖ਼ੁਸ਼ ਰਹਿਣ ਨਾਲ ਦਿਲ ਦੀ ਬਿਮਾਰੀ ਦਾ ਕੀ ਸਬੰਧ ਹੁੰਦਾ ਹੈ।

ਅਲਕਾ ਅੰਮ੍ਰਿਤਸਰ

➢ ਉਸਾਰੂ ਸੋਚ ਤੇ ਖ਼ੁਸ਼ ਰਹਿ ਕੇ ਦਿਲ ਦੀਆਂ ਬੀਮਾਰੀਆਂ ਨੂੰ ਕਾਫ਼ੀ ਹੱਦ ਤੱਕ ਦੂਰ ਕੀਤਾ ਜਾ ਸਕਦਾ ਹੈ। ਅਮਰੀਕਾ ਵਿੱਚ 1700 ਲੋਕਾਂ ਤੇ ਦਸ ਸਾਲ ਤੱਕ ਕੀਤੇ ਗਏ ਇੱਕ ਅਧਿਐਨ ਤੋਂ ਇਹ ਗੱਲ ਸਾਹਮਣੇ ਆਈ ਹੈ ਕਿ ਜਿਹੜੇ ਲੋਕ ਹਮੇਸ਼ਾ ਪ੍ਰੇਸ਼ਾਨ ਰਹਿੰਦੇ ਹਨ ਤੇ ਨਿਰਾਸ਼ਾ ਦਾ ਸ਼ਿਕਾਰ ਬਣਦੇ ਹਨ, ਉਨ੍ਹਾਂ 'ਚ ਦਿਲ ਦੀ ਬੀਮਾਰੀ ਹੋਣ ਦੀ ਸੰਭਾਵਨਾ ਸਭ ਤੋਂ ਜ਼ਿਆਦਾ ਹੁੰਦੀ ਹੈ। ਇਸ ਅਧਿਐਨ ਤੋਂ ਇਹ ਗੱਲ ਸਪੱਸ਼ਟ ਤੌਰ ਤੇ ਸਾਬਤ ਹੁੰਦੀ ਹੈ ਕਿ ਖ਼ੁਸ਼ ਰਹਿ ਕੇ ਹੀ ਦਿਲ ਦੀ ਬਿਮਾਰੀ ਤੋਂ ਬਚਿਆ ਜਾ ਸਕਦਾ ਹੈ। ਖ਼ੋਜੀਆਂ ਦਾ ਮੰਨਣਾ ਹੈ ਕਿ ਅਧਿਐਨ ਦੇ ਨਤੀਜੇ ਸੀਮਿਤ ਰੂਪ 'ਚ ਕਾਰਗਰ ਸਾਬਤ ਹੋ ਸਕਦੇ ਹਨ ਕਿਉਂਕਿ ਹਰ ਵਿਅਕਤੀ ਦੀ ਜੀਵਨ ਸ਼ੈਲੀ ਵੱਖੋ-ਵੱਖ ਹੁੰਦੀ ਹੈ। ਯੂਰਪੀ ਹਾਰਟ ਜਨਰਲ ਨਾਂ ਦੇ ਮੈਗਜ਼ੀਨ 'ਚ ਪ੍ਰਕਾਸ਼ਿਤ ਹੋਏ ਅਧਿਐਨ 'ਚ ਦੱਸਿਆ ਗਿਆ ਹੈ ਕਿ ਪ੍ਰਯੋਗ 'ਚ ਹਿੱਸਾ ਲੈ ਰਹੇ ਲੋਕਾਂ ਦੀ ਭਾਵਨਾਤਮਕ ਪ੍ਰਤੀਕ੍ਰਿਆ ਦੀ ਕਠਿਨਾਈ, ਪ੍ਰੇਸ਼ਾਨੀ, ਉਤਸ਼ਾਹ, ਉਮੰਗ ਤੇ ਸਬਰ ਦੇ ਪੈਮਾਨਿਆਂ ਦੀ ਜਾਂਚ ਕੀਤੀ ਗਈ। ਭਾਵ ਲੈਣ ਵਾਲਿਆਂ ਨੂੰ ਉਨ੍ਹਾਂ ਦੀ ਸਾਕਾਰਤਮਕ ਸੋਚ ਦੇ ਆਧਾਰ ਤੇ ਇੱਕ ਤੋਂ ਲੈ ਕੇ 10 ਅੰਕ ਦਿੱਤੇ ਗਏ। ਅਧਿਐਨ ਦੇ ਅੰਤ 'ਚ ਇਹ ਪਾਇਆ ਗਿਆ ਕਿ ਹਿੱਸਾ ਲੈਣ ਵਾਲੇ 1700 ਲੋਕਾਂ 'ਚ 145 ਨੂੰ ਦਿਲ ਦੀ ਬਿਮਾਰੀ ਹੋ ਗਈ, ਜਿਹੜੀ ਹਰੇਕ ਦਸਾਂ 'ਚੋਂ ਇੱਕ ਦਿਲ ਦੇ ਮਰੀਜ਼ ਤੋਂ ਵੀ ਘੱਟ ਹੈ। ਇਸ ਅਧਿਐਨ ਅਧਿਐਨ ਤੋਂ ਇਹ ਗੱਲ ਜ਼ਰੂਰ ਸਾਹਮਣੇ ਆਈ ਹੈ ਕਿ ਜਿੰਨ੍ਹਾਂ ਲੋਕਾਂ ਦੇ ਜੀਵਨ 'ਚ ਖ਼ੁਸ਼ੀ ਦੇ ਪਲ ਜ਼ਿਆਦਾ ਆਉਂਦੇ ਗਏ, ਉਨ੍ਹਾਂ ਨੂੰ ਦਿਲ ਦੀ ਬਿਮਾਰੀ ਹੋਣ ਦੀ ਸੰਭਾਵਨਾ 22 ਫ਼ੀਸਦੀ ਘਟਦੀ ਗਈ। ਅਧਿਐਨ ਤੋਂ ਬਾਅਦ ਖ਼ੋਜੀਆਂ ਨੇ ਇਹ ਸਾਰ ਤੱਤ ਦਿੱਤਾ ਕਿ ਜ਼ਿੰਦਗੀ 'ਚ ਖ਼ੁਸ਼ ਰਹਿਣ ਵਾਲੇ ਜ਼ਿਆਦਾਤਰ ਲੋਕਾਂ ਨੂੰ ਚੰਗੀ ਨੀਂਦ ਆਉਂਦੀ ਸੀ, ਉਹ ਤਣਾਅ 'ਚ ਘੱਟ ਰਹਿੰਦੇ ਸਨ। ਜੇਕਰ ਤਣਾਅ ਆ ਵੀ ਜਾਵੇ ਤਾਂ ਉਸ 'ਚੋਂ ਜਲਦੀ ਬਾਹਰ ਆ ਜਾਂਦੇ ਸਨ। ਇਸ ਅਧਿਐਨ 'ਚ ਸ਼ਾਮਲ ਪ੍ਰਮੁੱਖ਼ ਖ਼ੋਜ ਕਰਤਾ ਡਾ. ਕਰੀਨਾ ਡੇਵਿਡਸਨ ਦਾ ਕਹਿਣਾ ਹੈ ਕਿ ਖ਼ੋਜ ਦੇ ਪੂਰੇ ਸਾਰ ਤੇ ਪਹੁੰਚਣ ਤੋਂ ਪਹਿਲਾਂ ਅਜੇ ਹੋਰ ਅਧਿਐਨ ਦੀ ਜ਼ਰੂਰਤ ਹੈ ਪਰ ਇਹ ਗੱਲ ਸੱਚ ਹੈ ਕਿ ਲੋਕਾਂ ਨੂੰ ਸਾਕਾਰਾਤਮਕ ਜੀਵਨ ਸ਼ੈਲੀ ਅਪਨਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਜਿਸ ਨਾਲ ਦਿਲ ਦੇ ਰੋਗਾਂ ਤੋਂ ਕਾਫ਼ੀ ਹੱਦ ਤੱਕ ਬਚਿਆ ਜਾ ਸਕਦਾ ਹੈ।

? ਕੀ ਕੇਲੇ ਵਿੱਚ ਅਜਿਹਾ ਕੋਈ ਤੱਕ ਹੁੰਦਾ ਹੈ ਜਿਹੜਾ ਏਡਜ਼ ਦੇ ਇਲਾਜ 'ਚ ਕਾਰਗਰ ਸਾਬਤ ਹੁੰਦਾ ਹੋਵੇ।

ਪ੍ਰਵੀਨ ਕੁਮਾਰ, ਜੰਡਵਾਲਾ

➢ ਵਿਗਿਆਨੀਆਂ ਦਾ ਕਹਿਣਾ ਹੈ ਕਿ ਕੇਲੇ 'ਚ ਪਾਇਆ ਜਾਣ ਵਾਲਾ ਇੱਕ ਰਸਾਇਣ ਐੱਚ.ਆਈ.ਵੀ. ਨਾਲ ਨਿਪਟਣ 'ਚ ਮਦਦਗਾਰ ਸਾਬਤ ਹੋ ਸਕਦਾ ਹੈ। ਮਿਸ਼ੀਗਨ ਯੂਨੀਵਰਸਿਟੀ ਦੇ ਖ਼ੋਜ ਕਰਤਾਵਾਂ ਦਾ ਕਹਿਣਾ ਹੈ ਕਿ ਕੇਲੇ ਵਿੱਚ ਮੌਜੂਦ ਪ੍ਰੋਟੀਨ ਐੱਚ.ਆਈ.ਵੀ. ਦਵਾਈਆਂ ਵਾਂਗ ਹੀ ਫਾਇਦੇਮੰਦ ਹੈ। ਖ਼ੋਜੀਆਂ ਦਾ ਕਹਿਣਾ ਹੈ ਕਿ ਕੇਲੇ ਦੀ ਦਵਾਈ ਦੇ ਰੂਪ 'ਚ ਇਸ ਦੀ ਵਰਤੋਂ 'ਚ ਕਈ ਸਾਲ ਲੱਗਣਗੇ ਪਰ ਜੇਕਰ ਇਹ ਪ੍ਰਯੋਗ ਸਫ਼ਲ ਰਿਹਾ ਤਾਂ ਅਨੇਕਾਂ ਲੋਕਾਂ ਦੀਆਂ ਜ਼ਿੰਦਗੀਆਂ ਬਚ ਸਕਣਗੀਆਂ। ਅਨੇਕਾਂ ਕੈਰੇਬੀਆਈ ਤੇ ਲਾਤੀਨੀ ਅਮਰੀਕੀ ਦੇਸ਼ਾਂ 'ਚ ਕੇਲੇ ਦਾ ਵੱਡੀ ਪੱਧਰ ਤੇ ਉਤਪਾਦਨ ਹੁੰਦਾ ਹੈ। ਇਨ੍ਹਾਂ 'ਚ ਕਈ ਅਜਿਹੇ ਦੇਸ਼ ਵੀ ਹਨ, ਜਿਨ੍ਹਾਂ ਦੀ ਅਰਥ ਵਿਵਸਥਾ ਕੇਲੇ ਦੇ ਨਿਰਯਾਤ ਤੇ ਹੀ ਨਿਰਭਰ ਕਰਦੀ ਹੈ। ਹਾਲ ਦੀ ਘੜੀ ਐੱਚ.ਆਈ.ਵੀ. ਤੇ ਏਡਜ਼ ਦਾ ਹੋ ਰਿਹਾ ਵਾਧਾ ਦੁਨੀਆਂ ਭਰ 'ਚ ਚਿੰਤਾ ਦਾ ਵਿਸ਼ਾ ਬਣਿਆ ਹੋਇਆ ਹੈ। ਦੱਖਣੀ ਅਫ਼ਰੀਕਾ ਵਿੱਚ ਵੱਡੀ ਸੰਖਿਆ 'ਚ ਲੜਕੀਆਂ ਇਸ ਰੋਗ ਦੀ ਲਪੇਟ 'ਚ ਆ ਰਹੀਆਂ ਹਨ।

## ਸਿਗਰੇਟ ਤੇ ਦਿਲ

ਸਿਗਰੇਟ ਪੀਣ ਨਾਲ ਧਮਣੀਆਂ ਵਿੱਚ ਖ਼ੂਨ ਦੇ ਧੱਬੇ ਬਣਨ ਦੀ ਸੰਭਾਵਨਾ ਬਣੀ ਰਹਿੰਦੀ ਹੈ। ਇਸ ਨਾਲ ਦਿਲ ਦਾ ਦੌਰਾ ਪੈਣ ਦਾ ਖ਼ਤਰਾ ਵੀ ਵਧ ਜਾਂਦਾ ਹੈ। ਇਹ ਤਜਰਬਾ ਇੰਗਲੈਂਡ ਵਿੱਚ ਲਗਭਗ 20 ਹਜ਼ਾਰ ਲੋਕਾਂ ਤੇ ਕੀਤੇ ਗਏ ਪ੍ਰਯੋਗ ਤੋਂ ਸਾਹਮਣੇ ਆਇਆ ਹੈ। ਇਸ ਦੌਰਾਨ ਪਤਾ ਲੱਗਿਆ ਹੈ ਕਿ ਸੀਮਿਤ ਮਾਤਰਾ ਵਿੱਚ ਸ਼ਰਾਬ ਪੀਣ ਵਾਲੇ ਉਹ ਲੋਕ ਜਿਹੜੇ ਸਿਗਰੇਟ ਨਹੀਂ ਪੀਂਦੇ ਉਨ੍ਹਾਂ ਵਿੱਚ ਸਿਗਰੇਟ ਪੀਣ ਵਾਲਿਆਂ ਦੀ ਤੁਲਨਾ 'ਚ ਦਿਲ ਦੇ ਦੌਰੇ ਦੀ ਸੰਭਾਵਨਾ 40 ਫ਼ੀਸਦੀ ਤੱਕ ਘਟ ਜਾਂਦੀ ਹੈ। ਦ ਸਟ੍ਰੋਕ ਐਸੋਸੀਏਸ਼ਨ ਦੇ ਜੋਅ ਕਾਰਨਰ ਦਾ ਕਹਿਣਾ ਹੈ ਕਿ ਸਿਗਰੇਟ ਪੀਣ ਤੇ ਦਿਲ ਦੇ ਦੌਰੇ ਦਾ ਬਹੁਤ ਸਾਫ਼ ਸਬੰਧ ਹੈ। ਦਿਲ ਦੇ ਦੌਰੇ ਨਾਲ ਹੋਣ ਵਾਲੀਆਂ ਮੌਤਾਂ ਦਾ 10 ਫ਼ੀਸਦੀ ਸਬੰਧ ਸਿਗਰਟਨੋਸ਼ੀ ਨਾਲ ਹੁੰਦਾ ਹੈ। ਇਸ ਲਈ ਦਿਲ ਦੇ ਦੌਰਿਆਂ ਨੂੰ ਘੱਟ ਕਰਨ ਲਈ ਸਿਗਰਟਨੋਸ਼ੀ ਛੱਡਣਾ ਬਹੁਤ ਜ਼ਰੂਰੀ ਹੈ।

* 94642-18261

# ਹਵਾ 'ਚ ਲਿਖੇ ਹਰਫ਼

ਜ਼ਿੰਦਗੀ ਤੇ ਸਮਾਂ ਦੁਨੀਆਂ ਦੇ ਦੋ ਉੱਤਮ ਅਧਿਆਪਕ ਹਨ। ਜ਼ਿੰਦਗੀ ਸਾਨੂੰ ਸਮੇਂ ਦੀ ਵਰਤੋਂ ਕਰਨਾ ਸਿਖਾਉਂਦੀ ਹੈ ਜਦਕਿ ਸਮਾਂ ਸਾਨੂੰ ਜ਼ਿੰਦਗੀ ਦਾ ਮਹੱਤਵ ਦਸਦਾ ਹੈ।

**ਅਰਵਿੰਦਰ ਸਿੰਘ ਜੱਸੀ, 94645-36422**

ਸੁਪਨੇ ਤੇ ਮਕਸਦ ਵਿੱਚ ਇਕ ਹੀ ਅੰਤਰ ਹੁੰਦਾ ਹੈ, ਸੁਪਨੇ ਲਈ ਕੋਸ਼ਿਸ਼ ਰਹਿਤ ਨੀਂਦ ਦੀ ਜਰੂਰਤ ਹੁੰਦੀ ਹੈ ਜਦਕਿ ਮਕਸਦ ਲਈ ਨੀਂਦ ਰਹਿਤ ਯਤਨਾਂ ਦੀ ਲੋੜ ਹੁੰਦੀ ਹੈ।

**ਗੌਰਵ ਸੇਠੀ, ਫਰੀਦਕੋਟ, 99151-02500**

ਅਸੀਂ ਆਪਣਾ ਜੀਵਨ ਇਹ ਸੋਚ ਕੇ ਗਵਾ ਦਿੰਦੇ ਹਾਂ ਕਿ ਆਦਰਸ਼ ਰਾਹ ਆਪਣੇ ਆਪ ਸਾਹਮਣੇ ਆਵੇਗਾ ਪ੍ਰੰਤੂ ਇਹ ਭੁੱਲ ਜਾਂਦੇ ਹਾਂ ਕਿ ਰਾਹ ਤੁਰਿਆਂ ਮਿਲਦੇ ਹਨ, ਉਡੀਕ ਕੀਤਿਆਂ ਨਹੀਂ। **- ਅਮਨਦੀਪ ਕੌਰ**

ਹਰੇਕ ਨੂੰ ਸੁਣੋ ਤੇ ਹਰੇਕ ਤੋਂ ਸਿੱਖੋ ਕਿਉਂਕਿ ਕੋਈ ਵੀ ਸਭ ਕੁਝ ਨਹੀਂ ਜਾਣਦਾ ਪਰ ਹਰ ਕੋਈ ਕੁਝ ਨਾ ਕੁਝ ਜਾਣਦਾ ਹੈ।

**ਗੌਤਮ, ਮੁਕਤਸਰ 94649-94393**

ਪੰਜ ਲੱਖ 'ਚ ਦੀਵਾਨ ਇੱਕ ਵੇਚੇ
ਲੋਕਾਂ ਨੂੰ ਕਹੇ ਮਾਇਆ ਨਾਗਣੀ

**ਚਰਨਪ੍ਰੀਤ ਜਗਰਾਓਂ, 94178-83216**

ਇਹ ਕਾਤਲ ਦਾ ਭਰਮ ਹੈ ਕੇਵਲ ਕਿ ਸਲੀਬ ਤੇ ਟੰਗਿਆ ਬੰਦਾ ਖ਼ਾਮੋਸ਼ ਹੋ ਜਾਂਦਾ ਹੈ।

**ਬਲਜਿੰਦਰ ਜੌੜਕੀਆਂ, 94630-24575**

ਕਦੇ ਇਸ ਗੱਲ ਨੂੰ ਲੈ ਕੇ ਨਿਰਾਸ਼ ਨਾ ਹੋਵੋ ਕਿ ਦੁਨੀਆਂ ਨੇ ਤੁਹਾਡੀ ਮਦਦ ਕਰਨ ਤੋਂ ਇਨਕਾਰ ਕਰ ਦਿੱਤਾ ਹੈ। ਹਮੇਸ਼ਾ ਆਈਨਸਟਾਈਨ ਦੀ ਕਹੀ ਗੱਲ ਯਾਦ ਰੱਖੋ ਕਿ ਮੈਂ ਉਨ੍ਹਾਂ ਸਭਨਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਨਾਂਹ ਕਿਹਾ ਤੇ ਇਹ ਉਨ੍ਹਾਂ ਕਰਕੇ ਹੀ ਸੀ ਕਿ ਮੈਂ ਇਹ ਆਪਣੇ ਬਲਬੂਤੇ ਕਰ ਪਾਇਆ।

**ਅਮਨਦੀਪ ਚੁੱਘ, 98886-20296**

ਤੂੰ ਅਥਾਹ ਅਸਮਾਨ ਵੱਲ ਰੱਖੀਂ ਜ਼ਰਾ ਨਜ਼ਰਾਂ, ਤੇ ਮੈਂ,
ਤੇਰੇ ਉੱਗਦੇ ਖ਼ੰਭਾਂ ਤੇ ਉੱਡਣ ਦੀ ਚਾਹਤ ਲਿਖ਼ ਦਿਆਂ

**- ਰਾਜਿੰਦਰ ਜੀਤ ਲੰਦਨ**
**(ਗੁਰਮੀਤ ਆਕਲੈਂਡ, 64213-81584)**

ਅਸਾਡੇ ਸਬਰ ਨੂੰ ਹੀ ਜਾਪਦਾ ਅਜਮਾ ਰਹੇ ਨੇ, ਉਹ
ਜਿਹੜੇ ਕੰਕਰਾਂ ਦੀ ਚੋਗ ਸਾਨੂੰ ਪਾ ਰਹੇ ਨੇ।
ਬੜਾ ਹੀ ਅਜਬ ਹੁਣ ਜੰਗਲ ਦਾ ਆਲਮ ਹੋ ਗਿਆ
ਪੰਛੀ ਖ਼ੁਦ-ਬ-ਖ਼ੁਦ ਹੀ ਪਿੰਜਰੇ ਵੱਲ ਆ ਰਹੇ ਨੇ

**ਸਰਜੀਵਨ ਚੱਕ ਬਖ਼ਤੂ, 94171-71814**

ਦੇਖ਼ ਫ਼ਰਿਆਦ ਨਾ ਕਰ, ਸਰ ਨਾ ਝੁਕਾ, ਪਾਂਵ ਉਠਾ,
ਕਲ ਜੋ ਲੋਗ ਕਰੇਂਗੇ, ਤੂ ਅਭੀ ਸੇ ਕਰ ਜਾ।
**- ਕੁਲਦੀਪ ਮਾਣੂੰਕੇ, 98147-22408**

ਜ਼ਿੰਦਗੀ ਕੀ ਚੀਜ਼ ਹੈ, ਇਹ ਭੇਦ ਜਾਣਨ ਵਾਸਤੇ,
ਹਰ ਕਦਮ ਤੇ ਆਦਮੀ ਨੂੰ ਠੋਕਰਾਂ ਦੀ ਲੋੜ ਹੈ।

**- ਗੁਰਦਿਆਲ ਰੌਸ਼ਨ**
**(ਰਣਜੀਤ ਮੋਠਾਂਵਾਲੀ, 98146-19019)**

ਹਰ ਰਾਤ ਪਿੱਛੋਂ ਉਗਮਦਾ ਹੈ ਰੋਜ਼ ਨਵਾਂ ਸੂਰਜ,
ਫਿਰ ਨ੍ਹੇਰਿਆਂ ਤੋਂ ਡਰ ਕੇ, ਉਦਾਸ ਕਾਹਦੇ ਲਈ।
ਜ਼ਿੰਦਗੀ ਬਣੇਗੀ ਸਵਰਗ ਇੱਕ ਦਿਨ, ਕਰ ਯਤਨ,
ਮਰ ਕੇ ਮਿਲੇਗੀ ਜੰਨਤ, ਇਹ ਆਸ ਕਾਹਦੇ ਲਈ।

**ਗਗਨਦੀਪ ਸਿੰਘ ਬੁਗਰਾ, 94170-19299**

**ਜਨਮ ਦਿਨ:** ਤੁਹਾਡੀ ਜ਼ਿੰਦਗੀ ਦਾ ਕੇਵਲ ਇੱਕ ਉਹ ਦਿਨ ਜਦ ਤੁਸੀਂ ਰੋਏ ਸੀ ਤੇ ਤੁਹਾਡੀ ਮਾਂ ਮੁਸਕਰਾਈ ਸੀ।

**ਡਾ. ਏ.ਪੀ.ਜੇ. ਅਬੁਲ ਕਲਾਮ**
**ਕੇ.ਸੀ. ਰੁਪਾਣਾ, 94179-61697**

ਆਪਣੀ ਆਲੋਚਨਾ ਸੁਣ ਕੇ ਕਦੇ ਨਿਰਾਸ਼ ਨਾ ਹੋਵੋ ਕਿਉਂਕਿ ਫ਼ਲਾਂ ਤੋਂ ਸੱਖਣੇ ਰੁੱਖਾਂ ਵੱਲ ਕੋਈ ਰੋੜੇ ਨਹੀਂ ਸੁੱਟਦਾ। **-ਅੰਗਰੇਜ ਸਿੰਘ ਚੁੱਘਾ, 90412-86164**





## ਕੈਨੇਡਾ 'ਚ 23 ਮਾਰਚ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ

**ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਕੈਨੇਡਾ: 23 ਮਾਰਚ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ:** ਵਤਨੋਂ ਪਾਰ ਕੈਨੇਡਾ ਦੀ ਧਰਤੀ ਤੇ ਤਰਕਸ਼ੀਲ ਵਿਚਾਰਾਂ ਦੇ ਪ੍ਰਚਾਰ ਪਸਾਰ 'ਚ ਜੁਟੀ ਇਸ ਇਕਾਈ ਵੱਲੋਂ 21 ਮਾਰਚ ਨੂੰ 23 ਮਾਰਚ ਦੇ ਸ਼ਹੀਦਾਂ ਦੀ ਯਾਦ 'ਚ ਗੈਂਡ ਤਾਜ ਬੈਂਕੁਇਟ ਹਾਲ ਵਿੱਚ ਪ੍ਰੋਗਰਾਮ ਕਰਵਾਇਆ ਗਿਆ, ਜਿਸ ਦੀ ਸ਼ੁਰੂਆਤ 'ਚ ਪ੍ਰੋ. ਹਰੀ ਸ਼ਰਮਾ ਜੀ ਨੂੰ ਸ਼ਰਧਾਂਜਲੀ ਭੇਂਟ ਕੀਤੀ ਗਈ। ਅਨਮੋਲ ਸਵੈਚ ਨੇ ਪਾਸ਼ ਦੀ ਕਵਿਤਾ 'ਦਹਿਕਦੇ ਅੰਗਿਆਰਾਂ ਤੇ ਸੌਂਦੇ ਰਹੇ ਨੇ ਲੋਕ' ਨੇ ਸ਼ਰਧਾਂਜਲੀ ਦੇ ਰੂਪ 'ਚ ਪੜ੍ਹੀ। ਅੰਮ੍ਰਿਤ ਦੀਵਾਨਾ ਜੀ ਨੇ ਭਗਤ ਸਿੰਘ ਤੇਰੀ ਸੋਚ ਨੂੰ ਪ੍ਰਣਾਮ ਕਵਿਤਾ ਪੇਸ਼ ਕੀਤੀ। ਜਾਸਮਿਨ ਸਵੈਚ ਨੇ ਸ਼ਹੀਦ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਵਿਚਾਰਧਾਰਾ ਬਾਰੇ ਆਪਣੇ ਵਿਚਾਰ ਰੱਖੇ। ਫਰੇਜ਼ਰ ਵੈਲੀ ਪੀਸ ਕੌਂਸਲ ਵੱਲੋਂ ਸ਼ਹਿਯਾਦ ਨਜ਼ੀਰ ਨੇ ਭਗਤ ਸਿੰਘ ਦਾ ਲਾਹੌਰ ਨਾਲ ਨਾਤਾ ਤੇ ਉਸ ਦੀ ਸੋਚ ਦੀ ਸਾਰਥਿਕਤਾ ਬਾਰੇ ਗੱਲ ਕੀਤੀ। ਸਾਧੂ ਬਿਨਿੰਗ ਨੇ ਵੀ ਭਗਤ ਸਿੰਘ ਦੀ ਸੋਚ ਬਾਰੇ ਨਜ਼ਮ ਸੁਣਾਈ। ਹਰਭਜਨ ਚੀਮਾ ਨੇ ਭਗਤ ਸਿੰਘ ਦੀ ਵਿਚਾਰਧਾਰਾ ਤੇ ਭਾਰਤ ਦੇ ਹਾਲਾਤਾਂ 'ਚ ਉਸ ਦੀ ਸਾਰਥਿਕਤਾ ਬਾਰੇ ਵਿਚਾਰ ਪੇਸ਼ ਕੀਤੇ। ਰੁਪਿੰਦਰ ਖ਼ਹਿਰਾ, ਤੇਜਪਾਲ ਕੇਸਰ ਤੇ ਪਰਮਿੰਦਰ ਸਵੈਚ ਨੇ ਵੀ ਕਵਿਤਾਵਾਂ ਪੇਸ਼ ਕੀਤੀਆਂ। ਪਾਲੀ ਭੁਪਿੰਦਰ ਦਾ ਲਿਖਿਆ ਤੇ ਕੀਰਤੀ ਕਿਰਪਾਲ ਦੀ ਨਿਰਦੇਸ਼ਨਾ ਹੇਠ ਖੇਡਿਆ ਗਿਆ ਨਾਟਮ ਮੈਂ ਭਗਤ ਸਿੰਘ ਵਿਖਾਇਆ ਗਿਆ, ਜਿਸ ਨੂੰ ਦਰਸ਼ਕਾਂ ਨੇ ਬਹੁਤ ਪਸੰਦ ਕੀਤਾ। ਸੁਸਾਇਟੀ ਵੱਲੋਂ ਹਾਲ ਦੇ ਪ੍ਰਬੰਧਕਾਂ, ਬਾਹਰੋਂ ਆਏ ਸੱਜਣਾਂ, ਅਖ਼ਬਾਰਾਂ, ਰੇਡੀਓ ਤੇ ਟੀ.ਵੀ. ਮੀਡੀਏ ਦਾ ਧੰਨਵਾਦ ਪਰਮਿੰਦਰ ਸਵੈਚ ਨੇ ਕੀਤਾ। ਸਾਰੇ ਪ੍ਰੋਗਰਾਮ ਦਾ ਮੰਚ ਸੰਚਾਲਨ ਜਸਵੀਰ ਕੌਰ ਮੰਗੂਵਾਲ ਨੇ ਕੀਤਾ। ਅਮਰ ਸ਼ਹੀਦਾਂ ਦੀ ਯਾਦ 'ਚ ਜੁੜੇ 300 ਤੋਂ ਵੱਧ ਦਰਸ਼ਕਾਂ ਨੇ ਸਾਰੇ ਪ੍ਰੋਗਰਾਮ ਨੂੰ ਗਹੁ ਨਾਲ ਵਾਚਿਆ।

**ਜਗਰੂਪ ਸਿੰਘ ਧਾਲੀਵਾਲ,**
**ਸਕੱਤਰ ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਕੈਨੇਡਾ**

**ਇਕਾਈ ਰੋਪੜ: ਤਰਕਸ਼ੀਲ ਮੇਲਾ:** ਇਸ ਇਕਾਈ ਵੱਲੋਂ ਰੋਪੜ ਦੀ ਪਾਵਰ ਕਾਲੋਨੀ ਵਿੱਚ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦੀ ਸ਼ੁਰੂਆਤ ਤੋਂ ਪਹਿਲਾਂ ਅਮਰਨਾਥ ਸੈਣੀ ਮਾਜਰਾ ਨੇ ਸ਼ਹਿਰ ਵਿੱਚ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਇਆ। ਮੇਲੇ ਵਿੱਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ 'ਮੈਂ ਫਿਰ ਆਵਾਂਗਾ' ਤੇ 'ਪ੍ਰੇਤ' ਨਾਟਕ ਸਫ਼ਲਤਾ ਪੂਰਵਕ ਖੇਡੇ ਗਏ। ਨਾਟਕ ਟੀਮ ਵੱਲੋਂ ਪੇਸ਼ ਕੀਤੀ ਗਈ ਕੋਰੀਓਗ੍ਰਾਫ਼ੀ 'ਚੋਰਾਂ ਦੇ ਵਸ ਪੈ ਕੇ ਭਾਰਤ ਮਾਂ ਕੁਰਲਾਉਂਦੀ ਹੈ' ਨੇ ਦਰਸ਼ਕਾਂ ਤੇ ਡੂੰਘਾ ਪ੍ਰਭਾਵ ਛੱਡਿਆ। ਮੇਲੇ 'ਚ ਮੁੱਖ ਬੁਲਾਰੇ ਵਜੋਂ ਪਹੁੰਚੇ ਐਡਵੋਕੇਟ ਹਰਿੰਦਰ ਲਾਲੀ ਨੇ ਦਰਸ਼ਕਾਂ ਨੂੰ ਤਰਕਸ਼ੀਲ ਸੋਚ ਨਾਲ ਜੁੜਨ ਲਈ ਪ੍ਰੇਰਿਆ। ਮੇਲੇ ਵਿੱਚ ਹੋਰਨਾਂ ਤੋਂ ਇਲਾਵਾ ਡਿਪਟੀ ਚੀਫ਼ ਇੰਜੀਨੀਅਰ ਡੀ.ਐੱਸ.ਮਾਨ, ਪ੍ਰਿੰਸੀਪਲ ਸ਼੍ਰੀਮਤੀ ਕ੍ਰਿਸ਼ਨਾ ਅਲੂਣਾ, ਅਵਤਾਰ ਕ੍ਰਿਸ਼ਨ, ਸੋਢੀ ਸਾਹਿਬ, ਰਾਜਿੰਦਰ ਸਿੰਘ ਕਾਨੂੰਗੋ, ਗੋਪਾਲ ਚੋਪੜਾ, ਸਤੀਸ਼ ਕੁਮਾਰ, ਜੈ ਚੰਦ, ਕਰਨਦੀਪ, ਦਵਿੰਦਰ ਸਰਥਲੀ, ਬਲਬੀਰ ਖ਼ੈਰਾਬਾਦ, ਹਰਨੇਕ ਚੱਕ ਕਰਮਾ, ਗਿਆਨ ਚੰਦ, ਚਰਨ ਸਿੰਘ ਬੇਲਾ ਆਦਿ ਸਖਸ਼ੀਅਤਾਂ ਹਾਜ਼ਰ ਸਨ। ਮੇਲੇ ਦੀ ਸਫ਼ਲਤਾ ਲਈ ਮਾਸਟਰ ਪ੍ਰੀਤਮ ਕੁਮਾਰ, ਗੁਰਮੀਤ ਖਰੜ ਤੇ ਜਰਨੈਲ ਕ੍ਰਾਂਤੀ ਨੇ ਭਰਵਾਂ ਸਹਿਯੋਗ ਦਿੱਤਾ।

**ਪਵਨ ਕੁਮਾਰ ਰੱਤੋਂ**

**ਇਕਾਈ ਮਾਹਿਲਪੁਰ:** ਇਸ ਇਕਾਈ ਵੱਲੋਂ 26 ਜਨਵਰੀ ਨੂੰ ਸਰਕਾਰੀ ਐਲੀਮੈਂਟਰੀ ਤੇ ਸੈਕੰਡਰੀ ਸਕੂਲ ਬੰਬੇਲੀ ਵਿਖੇ ਸਕੂਲ ਮੁਖੀਆਂ ਤੇ ਪੰਚਾਇਤ ਦੇ ਸਹਿਯੋਗ ਨਾਲ ਸਲਾਨਾ ਸਮਾਗਮ 'ਚ ਆਪਣੀ ਹਾਜ਼ਰੀ ਲਗਵਾਈ। 13 ਫਰਵਰੀ ਪਿੰਡ ਪੰਡੋਰੀ ਗੰਗਾ ਸਿੰਘ ਵਿਖੇ ਦੇਸ਼ ਭਗਤਾਂ ਦੀ ਯਾਦ 'ਚ ਨਾਟਕ ਮੇਲੇ 'ਚ ਆਪਣਾ ਪ੍ਰੋਗਰਾਮ ਪੇਸ਼ ਕੀਤਾ। 7 ਮਾਰਚ ਨੂੰ ਪਿੰਡ ਖੈਰੜ ਅੱਛਰਵਾਲ ਵਿਖੇ ਇਨਕਲਾਬੀ ਨੁੱਕੜ ਨਾਟਕ ਤੇ ਜਾਦੂ ਦੇ ਸ਼ੋਅ ਪੇਸ਼ ਕੀਤੇ। 21 ਮਾਰਚ ਨੂੰ ਪਿੰਡ ਨੰਗਲ ਖਡਾਰੀਆਂ ਵਿਖੇ ਨਾਟਕ ਮੇਲਾ ਕਰਵਾਇਆ। ਸਾਰੇ ਪ੍ਰੋਗਰਾਮਾਂ 'ਚ ਨਵਾਂ ਸ਼ਹਿਰ ਜ਼ੋਨ ਨੇ ਭਰਵਾਂ ਸਹਿਯੋਗ ਦਿੱਤਾ। ਸਾਰੇ ਪ੍ਰੋਗਰਾਮਾਂ 'ਚ ਲੋਕਾਂ ਨੇ ਅਜਿਹੇ ਸੁਸਾਇਟੀ ਦੀ ਆਰਥਿਕ ਮਦਦ ਵੀ ਕੀਤੀ ਤੇ ਤਰਕਸ਼ੀਲ ਸਾਹਿਤ ਖਰੀਦਣ 'ਚ ਵੀ ਰੁਚੀ ਵਿਖਾਈ।

**ਮਲਕੀਤ ਬਾਹੋਵਾਲ**

**ਚੰਡੀਗੜ੍ਹ ਜ਼ੋਨ: ਤਰਕਸ਼ੀਲ ਫਿਲਮ ਮੇਲੇ ਦਾ ਪ੍ਰਦਰਸ਼ਨ:** ਮੁਹਾਲੀ ਇਕਾਈ ਵੱਲੋਂ ਪਿੰਡ ਹੁਸ਼ਿਆਰਪੁਰ 'ਚ ਸ਼ਹੀਦ ਭਗਤ ਸਿੰਘ ਦੀ ਯਾਦ 'ਚ ਪ੍ਰਾਜੈਕਟਰ ਰਾਹੀਂ ਤਰਕਸ਼ੀਲ ਫ਼ਿਲਮ ਮੇਲਾ ਕਰਵਾਇਆ ਗਿਆ, ਜਿਸ ਵਿੱਚ ਦਸਤਾਵੇਜ਼ੀ ਫ਼ਿਲਮ 'ਮੈਂ ਭਗਤ ਸਿੰਘ' ਦਿਖਾਈ ਗਈ। ਫ਼ਿਲਮ ਮੇਲੇ 'ਚ ਜ਼ੋਨ ਚੰਡੀਗੜ੍ਹ ਦੇ ਮੁਖ਼ੀ ਜਰਨੈਲ ਕ੍ਰਾਂਤੀ ਨੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਮੇਲੇ ਦੌਰਾਨ ਸਤਨਾਮ ਦਾਊਂ ਨੇ ਜਾਦੂ ਦੇ ਟ੍ਰਿਕ ਵਿਖਾਏ। ਮੇਲੇ ਦੌਰਾਨ ਤਰਕਸ਼ੀਲ ਸਾਹਿਤ ਵੀ

ਵੰਡਿਆ ਗਿਆ। ਇਸ ਫ਼ਿਲਮ ਮੇਲੇ ਦੀ ਸਫ਼ਲਤਾ ਲਈ ਬਲਵਿੰਦਰ ਬਟੇਲਾ, ਹਰਪ੍ਰੀਤ ਲਲਕਾਰ, ਗੋਰਾ ਹੁਸ਼ਿਆਰਪੁਰੀ, ਕੁਲਵੰਤ ਬੰਟੀ ਤੇ ਪਿੰਡ ਦੇ ਨੌਜਵਾਨਾਂ ਦਲਬੀਰ, ਹਰਵਿੰਦਰ, ਜੱਸੀ, ਚਰਨਜੀਤ ਤੇ ਪ੍ਰਦੀਪ ਹੁਰਾਂ ਨੇ ਪ੍ਰਮੁੱਖ ਭੂਮਿਕਾ ਨਿਭਾਈ। ਇਲਾਕੇ 'ਚ ਤਰਕਸ਼ੀਲਾਂ ਦੇ ਇਸ ਉੱਦਮ ਦੀ ਚਰਚਾ ਹੈ।

**ਹਰਪ੍ਰੀਤ ਲਲਕਾਰ**

**ਇਕਾਈ ਖਰੜ:** ਇਸ ਇਕਾਈ ਵੱਲੋਂ ਜ਼ੋਨ ਮੁਖੀ ਜਰਨੈਲ ਕ੍ਰਾਂਤੀ ਦੀ ਅਗਵਾਈ 'ਚ ਖਰੜ ਇਲਾਕੇ ਦੇ ਤਾਂਤਰਿਕਾਂ ਤੇ ਜੋਤਿਸ਼ੀਆਂ ਵੱਲੋਂ ਅੰਧ ਵਿਸ਼ਵਾਸਾਂ ਦੇ ਪ੍ਰਚਾਰ ਲਈ ਕੀਤੇ ਜਾ ਰਹੇ ਗੁੰਮਰਾਹਕੁੰਨ ਪ੍ਰਚਾਰ ਦਾ ਨੋਟਿਸ ਲੈਂਦਿਆਂ ਮੁੱਖ ਪੁਲਿਸ ਅਫ਼ਸਰ ਖਰੜ ਨੂੰ ਮੈਜਿਕ ਰੈਮਿਡੀਜ਼ ਐਕਟ ਤਹਿਤ ਕਾਰਵਾਈ ਕਰਨ ਹਿਤ ਮੰਗ ਪੱਤਰ ਦਿੱਤਾ ਗਿਆ। ਮੁੱਖ਼ ਥਾਣਾ ਅਫ਼ਸਰ ਨੇ ਤੁਰੰਤ ਨੋਟਿਸ ਲੈਂਦਿਆਂ ਕਾਰਵਾਈ ਕਰਨ ਦਾ ਭਰੋਸਾ ਦਿੱਤਾ। ਮੰਗ ਪੱਤਰ ਦੇਣ ਗਏ ਵਫ਼ਦ ਵਿੱਚ ਕਰਮਜੀਤ ਸਕਰੁੱਲਾਂਪੁਰੀ, ਸ਼੍ਰੀਮਤੀ ਰਣਧੀਰ ਕੌਰ ਸੰਤੇ ਮਾਜਰਾ, ਬਿਕਰਮਜੀਤ ਸੋਨੀ, ਭੁਪਿੰਦਰ ਮਦਨਹੇੜੀ, ਚਰਨਜੀਤ ਮੁੰਡੀ ਖਰੜ, ਹਰਪ੍ਰੀਤ ਲਲਕਾਰ, ਜਸਪਾਲ ਸਿੰਘ ਬਡਾਲਾ ਤੇ ਚਰਨਜੀਤ ਸਿੰਘ ਸ਼ਾਮਲ ਸਨ।

**ਕਰਮਜੀਤ ਸਕਰੁੱਲਾਂਪੁਰੀ**

**ਜਗਰਾਓਂ ਦੇ ਰੌਸ਼ਨੀ ਮੇਲੇ ਤੇ ਪੁਸਤਕ ਪ੍ਰਦਰਸ਼ਨੀ:** ਜਗਰਾਓਂ ਇਕਾਈ ਵੱਲੋਂ ਪਹਿਲੀ ਵਾਰ ਜਗਰਾਓਂ ਦੇ ਰੌਸ਼ਨੀ ਮੇਲੇ ਤੇ ਲੋਕਾਂ ਨੂੰ ਵਿਗਿਆਨਕ ਵਿਚਾਰਧਾਰਾ ਨਾਲ ਜੋੜਨ ਲਈ ਪੋਸਟਰ, ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਚਾਰ ਦਿਨ ਲਗਾਈ ਗਈ ਇਸ ਪ੍ਰਦਰਸ਼ਨੀ ਵਿੱਚ ਲੋਕਾਂ ਨੇ ਤਰਕਸ਼ੀਲ ਸਾਹਿਤ ਖਰੀਦਣ ਅਤੇ ਤਰਕਸ਼ੀਲ ਮੈਗਜ਼ੀਨ ਦੇ ਚੰਦੇ ਭਰਨ 'ਚ ਭਰਵੀਂ ਰੁਚੀ ਵਿਖਾਈ। ਸੁਸਾਇਟੀ ਦੇ ਆਗੂਆਂ ਵੱਲੋਂ ਸਪੀਕਰ ਰਾਹੀਂ ਤਰਕਸ਼ੀਲ ਵਿਚਾਰਾਂ ਦਾ ਪ੍ਰਚਾਰ ਪਸਾਰ ਕੀਤਾ ਗਿਆ ਤੇ ਸੁਸਾਇਟੀ ਦੀ ਚੁਣੌਤੀ ਵੀ ਪੜ੍ਹੀ ਗਈ। ਇਸ ਪ੍ਰੋਗਰਾਮ ਦੀ ਸਫ਼ਲਤਾ ਲਈ ਅਵਤਾਰ ਗਿੱਲ ਕੈਨੇਡਾ, ਪੂਰਨ ਕਾਉਂਕੇ, ਚਰਨਪ੍ਰੀਤ, ਸੁਖਦੇਵ ਸਿੰਘ ਰਾਮਗੜ੍ਹ ਭੁੱਲਰ ਨੇ ਲੋਕਾਂ ਦੇ ਸੁਆਲਾਂ ਦੇ ਜਵਾਬ ਦਿੱਤੇ ਜਦਕਿ ਸੁਰਜੀਤ ਦੌਧਰ, ਮਲਕੀਤ ਸ਼ੇਰਪੁਰ ਕਲਾਂ, ਡਾ. ਸਰਵਿੰਦਰ ਪਾਲ ਸਿੰਘ, ਜਗਜੀਤ ਚਕਰ, ਮਾਸਟਰ ਰਮੇਸ਼ ਕੁਮਾਰ, ਅਮਰਜੀਤ ਚੀਮਾ, ਕਮਲਜੀਤ ਸਿੰਘ, ਮਾਸਟਰ ਪਛੌਰਾ ਸਿੰਘ ਤੇ ਰਜਨੀਸ਼ ਪਾਲ ਸਿੰਘ ਨੇ ਵੀ ਭਰਵਾਂ ਸਹਿਯੋਗ ਦਿੱਤਾ।

**ਚਰਨਪ੍ਰੀਤ ਸਿੰਘ ਜਗਰਾਓਂ**

**ਇਕਾਈ ਮਾਛੀਵਾੜਾ: ਤਰਕਸ਼ੀਲ ਨਾਟਕ ਮੇਲਾ ਤੇ ਖ਼ੂਨਦਾਨ ਕੈਂਪ:** ਇਸ ਇਕਾਈ ਵੱਲੋਂ 23 ਮਾਰਚ ਦੇ ਸ਼ਹੀਦਾਂ ਦੀ ਯਾਦ 'ਚ ਭਰਾਤਰੀ ਜਥੇਬੰਦੀਆਂ ਦੇ ਸਹਿਯੋਗ ਨਾਲ ਖ਼ੂਨਦਾਨ ਕੈਂਪ ਤੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਕੈਂਪ ਦਾ ਉਦਘਾਟਨ ਪੀ.ਏ.ਡੀ.ਬੀ. ਮਾਛੀਵਾੜਾ ਦੇ ਚੇਅਰਮੈਨ ਰੁਪਿੰਦਰ ਸਿੰਘ ਬੈਨੀਪਾਲ ਨੇ ਕੀਤਾ। ਇਸ ਮੌਕੇ 34 ਵਿਅਕਤੀਆਂ ਨੇ ਖ਼ੂਨਦਾਨ ਕੀਤਾ। ਦੁਸਹਿਰਾ ਗਰਾਉਂਡ ਵਿੱਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਦੀ ਟੀਮ ਵੱਲੋਂ ਨਾਟਕ ਤੇ ਕੋਰੀਓਗ੍ਰਾਫ਼ੀਆਂ ਪੇਸ਼ ਕੀਤੀਆਂ ਗਈਆਂ। ਕੁਲਦੀਪ ਬੌਂਦਲੀ ਵੱਲੋਂ ਜਾਦੂ ਦੇ ਟ੍ਰਿਕ ਵਿਖਾਏ ਗਏ। ਵਿਸ਼ੇਸ਼ ਮਹਿਮਾਨ ਦੇ ਤੌਰ ਤੇ ਪਹੁੰਚੇ ਐੱਸ.ਡੀ.ਐੱਮ. ਸਮਰਾਲਾ ਸੁਖਦੇਵ ਸਿੰਘ ਮਾਹਲ ਨੇ ਅਜਿਹੇ ਸਮਾਗਮਾਂ ਦੀ ਲੋੜ ਤੇ ਜ਼ੋਰ ਦਿੱਤਾ। ਮੇਲੇ ਦੀ ਪ੍ਰਧਾਨਗੀ ਨਗਰ ਕੌਂਸਲ ਦੇ ਪ੍ਰਧਾਨ ਉਜਾਗਰ ਸਿੰਘ ਬੈਨੀਪਾਲ ਨੇ ਕੀਤੀ ਜਦਕਿ ਮੁੱਖ਼ ਮਹਿਮਾਨ ਦੇ ਤੌਰ ਤੇ ਤੇਜਿੰਦਰ ਸਿੰਘ ਕੂਨਰ ਹਾਜ਼ਰ ਸਨ। ਇਲਾਕੇ ਦਾ ਨਾਂ ਰੌਸ਼ਨ ਕਰਨ ਵਾਲੇ ਤਿੰਨ ਬੱਚਿਆਂ ਹਰਮਨਪ੍ਰੀਤ ਕੌਰ ਸੋਨਪਰੀ, ਗੁਰਪ੍ਰੀਤ ਸਿੰਘ ਨੂਰ ਤੇ ਪਰਵਿੰਦਰ ਕੌਰ ਸੈਣੀ ਨੂੰ ਮੰਚ ਤੋਂ ਸਨਮਾਨਿਤ ਕੀਤਾ ਗਿਆ। ਸੂਬਾ ਕਮੇਟੀ ਵੱਲੋਂ ਮੁੱਖ ਬੁਲਾਰੇ ਵਜੋਂ ਕੌਮਾਂਤਰੀ ਤਾਲਮੇਲ ਵਿਭਾਗ ਦੇ ਮੁਖੀ ਬਲਵਿੰਦਰ ਬਰਨਾਲਾ ਨੇ ਦਰਸ਼ਕਾਂ ਨੂੰ ਸੰਬੋਧਿਤ ਕੀਤਾ। ਸੁਸਾਇਟੀ ਵੱਲੋਂ ਤਰਕਸ਼ੀਲ ਸਾਹਿਤ ਦੇ ਸਟਾਲ ਲਗਾਏ ਗਏ ਤੇ ਅੱਖਾਂ ਦਾਨ/ਸਰੀਰਦਾਨ ਦੇ ਫਾਰਮ ਭਰੇ ਗਏ।

**ਸੁਖਵਿੰਦਰ ਸਿੰਘ ਮਾਛੀਵਾੜਾ**

**ਇਕਾਈ ਰਾਮਪੁਰਾ: ਤਰਕਸ਼ੀਲ ਨਾਟਕ ਮੇਲਾ:** ਇਸ ਇਕਾਈ ਵੱਲੋਂ 23 ਮਾਰਚ ਦੇ ਸ਼ਹੀਦਾਂ ਦੀ ਯਾਦ 'ਚ ਸਮਾਗਮ ਕਰਵਾਇਆ ਗਿਆ। ਜਿਸ ਵਿੱਚ ਨਾਟਕ, ਗੀਤ-ਸੰਗੀਤ ਤੇ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ। ਮੇਲੇ ਦਾ ਆਰੰਭ ਭੀਮ ਸੈਨ ਤਰਕ ਵੱਲੋਂ ਸਟੇਜ਼ ਤੋਂ ਅੱਖਾਂ ਤੇ ਕਾਲੀ ਪੱਟੀ ਬੰਨ੍ਹਵਾ ਕੇ ਸ਼ਹਿਰ 'ਚ ਮੋਟਰ ਸਾਈਕਲ ਚਲਾਉਣ ਉਪਰੰਤ ਕੀਤਾ ਗਿਆ। ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਨੇ ਆਪਣੀਆਂ ਬੋਲੀਆਂ ਤੇ ਗੀਤਾਂ ਰਾਹੀਂ ਲੋਕ ਕਲਾ ਦਾ ਰੰਗ ਬਖ਼ੇਰਿਆ। ਨਾਟਕਕਾਰ ਸੈਮੂਅਲ ਜੌਨ ਦੀ ਨਾਟਕ ਟੀਮ ਵੱਲੋਂ 'ਬਾਲ ਭਗਵਾਨ' ਤੇ 'ਬਾਗਾਂ ਦਾ ਰਾਖਾ' ਨਾਟਕ ਸਫ਼ਲਤਾ ਪੂਰਵਕ ਖੇਡੇ ਗਏ। ਭੋਲਾ ਸਿੰਘ, ਜਗਦੇਵ ਸਿੰਘ ਤੇ ਭੀਮ ਸੈਨ ਤਰਕ ਵੱਲੋਂ ਜਾਦੂ ਦੇ ਟ੍ਰਿਕ ਵਿਖਾਏ ਗਏ। ਸਾਹਿਤਕਾਰ ਮੇਘ ਰਾਜ ਫ਼ੌਜੀ ਨੇ ਆਪਣੀ ਕਵਿਤਾ ਦੇ ਨਾਲ-ਨਾਲ ਭਗਤ ਸਿੰਘ ਦੀ ਜ਼ਿੰਦਗੀ ਬਾਰੇ ਵੀ ਵਿਚਾਰ ਰੱਖੇ। ਇਕਾਈ ਵੱਲੋਂ ਆਰਟਿਸਟ ਪ੍ਰੀਤਮ ਸਿੰਘ, ਸਮਾਜ ਸੇਵੀ ਸੰਦੀਪ ਵਰਮਾ, ਖ਼ੋਜਾਂ ਲਈ ਸਰੀਰ ਦੇਣ ਵਾਲੇ ਮਾਸਟਰ





ਸੁਰਿੰਦਰ, ਉਨ੍ਹਾਂ ਦੀ ਪਤਨੀ ਦੇਵਕੀ ਦੇਵੀ, ਮਾਸਟਰ ਤਰਸੇਮ ਕਰਕਰਾ, ਸ਼ਿਮਲਾ ਦੇਵੀ, ਤਰਕਸ਼ੀਲ ਆਗੂ ਜਗਦੇਵ ਸਿੰਘ, ਰਮੇਸ਼ ਕੁਮਾਰ ਪੁੱਤਰ ਸੋਮ ਨਾਥ, ਡਾ. ਹਰੀ ਰਾਮ ਕਾਂਸਲ, ਆਲੀਕੇ ਦੇ ਸਾਬਕਾ ਸਰਪੰਚ ਮਾਸਟਰ ਬਲਵੰਤ ਸਿੰਘ ਤੇ ਸਮਾਜ ਸੇਵੀ ਪ੍ਰੀਤਮ ਸਿੰਘ ਨੂੰ ਮਰਨ ਉਪਰੰਤ ਸਰੀਰਦਾਨ ਦਾ ਅਹਿਦ ਕਰਨ ਲਈ ਸਨਮਾਨਿਆ ਗਿਆ। ਸਮਾਗਮ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਆਜ਼ਾਦ ਵਾਲੀਬਾਲ ਕਲੱਬ, ਪਰਲਾਦ ਕੁਮਾਰ, ਤੇਜ ਸਿੰਘ ਮਾਫ਼ੀਦਾਰ, ਮਾਸਟਰ ਸੁਖਮੰਦਰ, ਮੇਜਰ ਸਿੰਘ, ਵਰਿੰਦਰ ਮਹਿਰਾਜ ਨੇ ਭਰਵਾਂ ਯੋਗਦਾਨ ਪਾਇਆ। ਮੰਚ ਸੰਚਾਲਨ ਜ਼ੋਨ ਆਗੂ ਰਣਜੀਤ ਸਿੰਘ ਨੇ ਕੀਤਾ। ਮੇਲੇ 'ਚ ਪ੍ਰਿੰਸੀਪਲ ਰਾਜ ਕੁਮਾਰ ਜੇਠੂਕੇ, ਏ.ਆਰ.ਸਹਿਕਾਰੀ ਸੇਵਾਵਾਂ, ਮਾਨਸਾ, ਦਵਿੰਦਰ ਕੁਮਾਰ ਸ਼ਰਮਾ ਆਦਿ ਪਤਵੰਤੇ ਵੀ ਹਾਜ਼ਰ ਸਨ ਤੇ ਜ਼ੋਨ ਆਗੂ ਜੰਟਾ ਸਿੰਘ ਨੇ ਸਨਮਾਨ ਦੀ ਰਸਮ ਨਿਭਾਈ। ਇਕਾਈ ਦੇ ਜਥੇਬੰਦਕ ਮੁਖੀ ਮਾਸਟਰ ਸੁਰਿੰਦਰ ਨੇ ਆਏ ਦਰਸ਼ਕਾਂ ਤੇ ਸਹਿਯੋਗੀਆਂ ਦਾ ਧੰਨਵਾਦ ਕੀਤਾ।

**ਮਾਸਟਰ ਸੁਰਿੰਦਰ ਰਾਮਪੁਰਾ**

**ਇਕਾਈ ਜੋਗਾ: ਸੈਮੀਨਾਰ:** "ਪੜ੍ਹਾਈ ਦੇ ਖੇਤਰ ਵਿੱਚ ਵਿਦਿਆਰਥੀਆ ਨੂੰ ਮੁਖ਼ਾਤਿਬ ਹੁੰਦਿਆਂ ਇੱਕ ਅਧਿਆਪਕ ਦਾ ਨਜ਼ਰੀਆ ਵਿਗਿਆਨਕ ਹੋਣਾ ਚਾਹੀਦਾ ਹੈ। ਵਿਗਿਆਨਕ ਪਹੁੰਚ ਵਾਲੇ ਅਧਿਆਪਕ ਦੇ ਵਿਦਿਆਰਥੀ ਹੀ ਕਾਮਯਾਬ ਮਨੁੱਖ ਬਣ ਸਕਦੇ ਹਨ। ਗੈਰ ਵਿਗਿਆਨਕ ਪਹੁੰਚ ਵਾਲੇ ਅਧਿਆਪਕ ਤੋਂ ਕਦੇ ਵੀ ਸਹੀ ਸੇਧ ਨਹੀਂ ਮਿਲ ਸਕਦੀ।" ਇਹਨਾਂ ਵਿਚਾਰਾਂ ਦਾ ਪ੍ਰਗਟਾਵਾ ਪ੍ਰਸਿੱਧ ਤਰਕਸ਼ੀਲ ਆਗੂ ਸ਼੍ਰੀ ਬਲਵਿੰਦਰ ਬਰਨਾਲਾ ਵੱਲੋਂ ਇੱਥੋਂ ਨਜਦੀਕੀ ਪਿੰਡ ਰੂੜੇਕੇ ਕਲਾਂ ਵਿਖੇ ਅਕਾਲ ਪੌਲਟੈਕਨਿਕ ਕਾਲਜ ਵਿਖੇ ਵਿਦਿਆਰਥੀਆਂ ਅਤੇ ਅਧਿਆਪਕਾਂ ਨੂੰ ਸੰਬੋਧਿਤ ਹੁੰਦਿਆਂ ਕੀਤਾ ਗਿਆ। ਉਹ ਇਸ ਸੰਸਥਾ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਜੋਗਾ ਵੱਲੋਂ 'ਵਿਦਿਆਰਥੀਆਂ ਅਤੇ ਅਧਿਆਪਕਾਂ ਦਾ ਆਪਸੀ ਰਿਸ਼ਤਾ ਕੀ ਹੋਵੇ?' ਵਿਸ਼ੇ 'ਤੇ ਸੈਮੀਨਾਰ ਦੌਰਾਨ ਵਿਦਿਆਰਥੀਆਂ ਦੇ ਰੂਬਰੂ ਹੋਏ ਸਨ। ਉਪਰੰਤ ਤਰਕਸ਼ੀਲ ਸੁਸਾਇਟੀ ਦੇ ਸੂਬਾਈ ਮੀਡੀਆ ਵਿਭਾਗ ਦੇ ਮੁਖੀ ਸੁਖਵੀਰ ਜੋਗਾ ਨੇ ਵਿਦਿਆਰਥੀਆਂ ਨੂੰ ਹਰ ਘਟਨਾ ਪ੍ਰਤੀ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੰਦਿਆਂ ਚੰਗਾ ਸਾਹਿਤ ਪੜ੍ਹਨ ਲਈ ਪ੍ਰੇਰਿਆ। ਇਸ ਸਮੇਂ ਅਕਾਲ ਕਾਲਜ ਦੇ ਚੇਅਰਮੈਨ ਸ਼੍ਰੀ ਅਮਰਜੀਤ ਸਿੰਘ ਨੇ ਵਿਦਿਆਰਥੀਆਂ ਨੂੰ ਤਰਕਸ਼ੀਲ ਘਟਨਾਵਾਂ ਬਾਰੇ ਜਾਣਕਾਰੀ ਦਿੰਦਿਆਂ ਤਰਕ ਦੇ ਰਾਹ ਨੂੰ ਸੱਚ ਦਾ ਰਾਹ ਸਮਝਾਉਂਦਿਆਂ ਜੀਵਨ ਦੀ ਸਫ਼ਲਤਾ ਲਈ ਇਸ ਮਾਰਗ ਨੂੰ ਚੁਣਨ ਲਈ ਉਤਸ਼ਾਹਿਤ ਕੀਤਾ। ਇਸ ਸਮੇਂ ਤਰਕਸ਼ੀਲ ਜਾਦੂਗਰ ਬਿੰਦਰ ਧਨੌਲਾ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ। ਇਸ ਸਮੇਂ ਕਾਲਜ ਦੇ ਵਿਦਿਆਰਥੀ, ਵਿਦਿਆਰਥਣਾਂ ਅਤੇ ਅਧਿਆਪਕਾਂ ਤੋਂ ਇਲਾਵਾ ਕਾਲਜ ਦੇ ਡਾਇਰੈਕਟਰ ਰਣਬੀਰ ਸਿੰਘ ਢੀਂਡਸਾ, ਪ੍ਰਿੰਸੀਪਲ ਸ਼੍ਰੀ ਗੁਰਪ੍ਰੀਤ ਸਿੰਘ , ਲੈਕਚਰਾਰ ਬਲਜਿੰਦਰ ਸ਼ਰਮਾਂ(ਫਜਿਕਸ), ਗੁਰਦੀਪ ਸਿੰਘ, ਜੋਨ ਮਾਨਸਾ ਦੇ ਤਰਕਸ਼ੀਲ ਆਗੂ ਰਜੇਸ਼ ਅਕਲੀਆ, ਇਕਾਈ ਜੋਗਾ ਦੇ ਮੁੱਖੀ ਸ਼੍ਰੀ ਹਰਬੰਸ ਬੁਰਜ ਢਿਲਵਾਂ ਅਤੇ ਸੁਖਪਾਲ ਜੋਗਾ ਆਦਿ ਵੀ ਹਾਜ਼ਰ ਸਨ। ਇਸ ਸਮੇਂ ਸੁਸਾਇਟੀ ਵੱਲੋਂ ਅਗਾਂਹਵਧੂ ਅਤੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਵੀ ਲਗਾਈ ਗਈ।

**ਸੁਖਵੀਰ ਸਿੰਘ ਜੋਗਾ**

**ਇਕਾਈ ਪਟਿਆਲਾ: ਰਸਮਾਂ ਰਹਿਤ ਸ਼ੋਕ ਸਮਾਗਮ:** ਇਸ ਇਕਾਈ ਦੇ ਆਗੂ ਸ੍ਰੀ ਹਰੀ ਦੱਤ ਦੇ ਪਿਤਾ ਸ੍ਰੀ ਰਾਮ ਦੀਆ ਜੀ ਦਾ ਪਿਛਲੇ ਮਹੀਨੇ 14 ਮਾਰਚ 2010 ਨੂੰ ਧਾਰਮਿਕ ਰਸਮਾ ਤੋ ਬਗੈਰ ਹੋਏ ਸ਼ਰਧਾਂਜਲੀ ਸਮਾਗਮ ਵਿੱਚ ਸੁਸਾਇਟੀ ਦੀ ਪਟਿਆਲਾ ਇਕਾਈ ਦੇ ਸਾਰੇ ਮੈਂਬਰਾਂ ਸਮੇਤ ਸੂਬਾਈ ਮੁਖੀ ਰਾਜਿੰਦਰ ਭਦੌੜ ਨੇ ਸਮੂਲੀਅਤ ਕੀਤੀ। ਸ਼ੋਕ ਸਮਾਗਮ ਨੂੰ ਸੰਬੋਧਨ ਕਰਦੇ ਹੋਏ ਸ੍ਰੀ ਭਦੌੜ ਨੇ ਕਿਹਾ ਕਿ ਅਦਾਰਾ ਭਾਂਵੇ ਇਸ ਸ਼ੋਕ ਸਮਾਗਮ ਵਿੱਚ ਪਰਵਾਰ ਨਾਲ ਦੁੱਖ ਦਾ ਇਜਹਾਰ ਕਰਦਾ ਹੈ ਪਰ ਕਿਉਂਕਿ ਸਾਡੇ ਇਹ ਬਜ਼ੁਰਗ ਲੰਮੀ ਉਮਰ ਭੋਗ ਕੇ ਇਸ ਸੰਸਾਰ ਤੋਂ ਗਏ ਹਨ ਜੋ ਉਨ੍ਹਾਂ ਦੇ ਆਸ਼ਾਵਾਦੀ ਵਿਚਾਰ-ਧਾਰਾ ਨੂੰ ਦਰਸਾਉਂਦਾ ਹੈ। ਜਿਨ੍ਹਾਂ ਨੇ ਸਾਰੀ ਉਮਰ ਆਪਣੇ ਵਡੇ ਪਰਵਾਰ ਦੇ ਬਾਵਜੂਦ ਸਾਰੇ ਜੀਆਂ ਦਾ ਬੜੀ ਮੇਹਨਤ ਤੇ ਇਮਾਨਦਾਰੀ ਨਾਲ ਪਾਲਣ ਪੋਸ਼ਣ ਕੀਤਾ ਜਿਸ ਦੇ ਸਿੱਟੇ ਵੱਜੋਂ ਸਾਡੇ ਤਰਕਸ਼ੀਲ ਸਾਥੀ ਹਰੀਦੱਤ ਚੰਗੇ ਵਿਚਾਰਾ ਦੇ ਪੈਰੋਕਾਰ ਬਣੇ। ਉਨ੍ਹਾਂ ਕਿਹਾ ਕਿ ਸਵਰਗ-ਨਰਕ ਦੀ ਧਾਰਨਾ ਗੈਰ ਵਿਗਿਆਨਕ ਹੈ। ਜ਼ਿੰਦਗੀ ਦੀ ਖ਼ੁਸ਼ਹਾਲੀ ਤੇ ਸਮਾਜ ਦੇ ਭਲੇ ਲਈ ਸਾਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਨਾ ਚਾਹੀਦਾ ਹੈ।

**ਸੈਮੀਨਾਰ:** ਇਕਾਈ ਵੱਲੋਂ 21 ਮਾਰਚ 2010 ਨੂੰ ਤਰਕਸ਼ੀਲ ਹਾਲ ਵਿਖੇ ਸਮਾਜਿਕ ਵਿਹਾਰ 'ਚ ਤਰਕਸ਼ੀਲਤਾ ਵਿਸ਼ੇ ਤੇ ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਇਕ ਵਿਚਾਰ ਗੋਸ਼ਠੀ ਕਰਵਾਈ ਜਿਸ ਵਿੱਚ ਬਹੁਤ ਸਾਰੇ ਤਰਕਸ਼ੀਲਾਂ ਅਤੇ ਚੇਤਨ ਵਿਅਕਤੀਆਂ ਨੇ ਹਿੱਸਾ ਲਿਆ। ਇਸ ਡਿਬੇਟ ਵਿੱਚ ਇਹ ਵਿਚਾਰ ਉਭਰ ਕੇ ਆਏ ਕਿ ਭਾਰਤੀ ਸਮਾਜ ਅੰਦਰ ਲੋਕਾਂ

## ਭਦੌੜ 'ਚ ਡਾ. ਹਰਸ਼ਿੰਦਰ ਕੌਰ ਦਰਸ਼ਕਾਂ ਦੇ ਰੂਬਰੂ

ਵਿੱਚ ਚੇਤਨਤਾ ਅਤੇ ਮਾਨਸਿਕ ਤਬਦਿਲੀ ਤਾਂ ਹੀ ਲਿਆਂਦੀ ਜਾ ਸਕਦੀ ਹੈ ਜੇ ਕਰ ਸਾਡੇ ਆਗੂਆਂ ਦੇ ਵਿਚਾਰਾਂ ਅਤੇ ਵਿਹਾਰ ਵਿੱਚ ਇਕਸਾਰਤਾ ਹੋਵੇ। ਕਿਉਂਕਿ ਜਿਨਾ ਚਿਰ ਕਿਸੇ ਵਿਅਕਤੀ ਦੀ ਕਹਿਣੀ ਤੇ ਰਕਨੀ ਇਕ ਨਾ ਹੋਵੇ ਉਹ ਦੂਜਿਆਂ ਨੂੰ ਪ੍ਰਭਾਵਿਤ ਨਹੀਂ ਕਰ ਸਕਦਾ।

ਇਸ ਮੌਕੇ ਇਸ ਸਮਾਗਮ ਦੇ ਮੁੱਖ ਬੁਲਾਰੇ ਸ੍ਰੀ ਸਰਬਜੀਤ ਉਖਲਾ ਨੇ ਕਿਹਾ ਕਿ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਭਾਰਤ ਇਸ ਕਰਕੇ ਵੀ ਨਹੀਂ ਸਿਰਜਿਆ ਜਾ ਸਕਿਆ ਕਿਉਂਕਿ ਇਥੋਂ ਦੇ ਬਹੁਤੇ ਆਗੂਆਂ ਨੇ ਆਪਣੇ ਹਿੱਤਾਂ ਨੂੰ ਹੀ ਮੁੱਖ ਰੱਖ ਕੇ ਕੰਮ ਕੀਤਾ। ਇਸ ਵਿਚਾਰ ਚਰਚਾ ਵਿੱਚ ਸ੍ਰੀ ਹਰਚੰਦ ਭਿੰਡਰ, ਰਮਣੀਕ ਸਿੰਘ, ਰਾਮ ਸਿੰਘ ਬੰਗ, ਸੁਰਿੰਦਰ ਪਾਲ, ਡਾ. ਅਮਰਜੀਤ ਕੌਰ, ਐਡਵੋਕੇਟ ਰਾਜੀਵ, ਲਾਭ ਸਿੰਘ, ਸੁੱਖਵਿੰਦਰ ਸਿੰਘ, ਬੀਬੀ ਕੁਲਵੰਤ ਕੌਰ, ਸਾਹਿਲ, ਹਰਪਾਲ ਸਿੰਘ, ਪਵਨ ਸਪਰਾ ਆਦਿ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ।

**ਭਗਤ ਸਿੰਘ ਦੀ ਵਿਚਾਰਧਾਰਾ ਤੇ ਗੋਸ਼ਟੀ:** ਇਥੋਂ ਦੇ ਸਥਾਨਕ ਤਰਕਸ਼ੀਲ-ਹਾਲ ਵਿਖੇ 7 ਫਰਵਰੀ 2010 ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਪਟਿਆਲਾ ਇਕਾਈ ਵੱਲੋਂ 'ਸ਼ ਹੀਦ ਭਗਤ ਸਿੰਘ ਦੀ ਵਿਚਾਰਧਾਰਾ ਅਤੇ ਅੱਜ ਦੇ ਸਮੇਂ ਉਸ ਦੀ ਸਾਰਥਕਤਾ' ਵਿਸ਼ੇ ਤੇ ਇਕ ਸੈਮੀਨਾਰ ਕਰਵਾਇਆ ਗਿਆ। ਜਿਸ ਵਿੱਚ ਮੁੱਖ ਬੁਲਾਰੇ ਦੇ ਤੌਰ ਤੇ ਪ੍ਰੋ. ਜਗਮੋਹਨ ਸਿੰਘ, ਸ਼ਹੀਦ ਭਗਤ ਸਿੰਘ ਦੇ ਭਾਣਜੇ ਵਿਸ਼ੇਸ਼ ਤੌਰ ਤੇ ਪੁੱਜੇ। ਇਸ ਪ੍ਰੋਗਰਾਮ ਨੂੰ ਸੰਬੋਧਨ ਕਰਦਿਆਂ ਉਨ੍ਹਾਂ ਸ਼ਹੀਦ ਭਗਤ ਸਿੰਘ ਦੀ ਜਿੰਦਗੀ ਅਤੇ ਵਿਚਾਰਧਾਰਾ ਬਾਰੇ ਕਈ ਅਹਿਮ ਜਾਣਕਾਰੀਆਂ ਦਿੱਤੀਆਂ। ਇਸ ਪ੍ਰੋਗਰਮ 'ਚ ਰਾਜਿੰਦਰਾ ਹਸਪਤਾਲ ਦੇ ਡਾ. ਬਲਵੰਤ ਸਿੰਘ ਸਿੱਧੂ ਨੇ ਵੀ ਸਮੂਲੀਅਤ ਕੀਤੀ। ਪ੍ਰੋ. ਜਗਮੋਹਨ ਸਿੰਘ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਕਾਰਗੁਜ਼ਾਰੀ ਤੇ ਤਸੱਲੀ ਪ੍ਰਗਟ ਕਰਦਿਆਂ ਕਿਹਾ ਕਿ ਸੁਸਾਇਟੀ ਦਾ ਮੁਕਾਮ ਅੱਜ ਇਕ ਵਿਸ਼ੇਸ ਸਥਾਨ ਤੇ ਹੈ ਜਿਸ ਤੋਂ ਲੋਕਾਂ ਨੂੰ ਵਡੀਆਂ ਆਸਾਂ ਹਨ। ਉਨ੍ਹਾਂ ਕਿਹਾ ਕਿ ਸੁਸਾਇਟੀ ਨੂੰ ਸਿਰਫ ਵਹਿਮਾ ਭਰਮਾ ਦੀ ਗੱਲ ਹੀ ਨਹੀਂ ਕਰਨੀ ਚਾਹੀਦੀ ਸਗੋਂ ਸ਼ਹੀਦ ਭਗਤ ਸਿੰਘ ਵਾਂਗ ਰਚਨਾਤਮਕਤਾ ਨੂੰ ਸੁਸਾਇਟੀ ਦਾ ਮੁੱਖ ਉਦੇਸ਼ ਬਣਾਉਣਾ ਚਾਹੀਦਾ ਹੈ ਅਤੇ ਇਸ ਨੂੰ ਕਰਨ ਲਗਿਆਂ ਯਥਾਰਥਵਾਦੀ ਹਾਲਤਾਂ ਨੂੰ ਵੀ ਨਜਰ ਅੰਦਾਜ ਨਹੀਂ ਕਰਨਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਤਰਕਸ਼ੀਲ ਸੁਸਾਇਟੀ ਨੂੰ ਸਮੇਂ ਦਾ ਹਾਣੀ ਬਣ ਕੇ ਚਲਣਾ ਚਾਹੀਦਾ ਹੈ ਤਾਂ ਹੀ ਕੁੱਝ ਸਾਰਥਕ ਸਿੱਟੇ ਕੱਢੇ ਜਾ ਸਕਦੇ ਹਨ।

ਪ੍ਰੋ. ਜਗਮੋਹਨ ਸਿੰਘ ਨੇ ਭਗਤ ਸਿੰਘ ਦੇ ਵਿਚਾਰਾਂ ਬਾਰੇ ਦੱਸਦਿਆਂ ਕਿਹਾ ਕਿ ਕਿਸੇ ਆਗੂ ਵਿੱਚ ਭਗਤ ਸਿੰਘ ਵਾਂਗ ਵਿਚਾਰਾਂ ਦੀ ਪਰਪਕਤਾ, ਦ੍ਰਿੜਤਾ ਅਤੇ ਆਪਣੇ ਮਕਸਦ ਲਈ ਸਮਰਪਣ ਦੀ ਭਾਵਨਾ ਹੋਣਾ ਜਰੂਰੀ ਹੈ ਤਾਂ ਹੀ ਉਹ ਸਮਾਜ ਦੀ ਤਬਦਿਲੀ ਲਈ ਅਗਵਾਈ ਦੇ ਯੋਗ ਹੋ ਸਕਦਾ ਹੈ। ਉਨ੍ਹਾਂ ਕਿਹਾ ਕਿ ਸ਼ਹੀਦ ਭਗਤ ਸਿੰਘ ਨੇ ਆਪਣੇ ਦੇਸ਼ ਦੀ ਆਜ਼ਾਦੀ ਦੇ

ਨਿਸ਼ਾਨੇ ਲਈ ਆਪਣੀ ਸਾਰੀਆਂ ਸ਼ਕਤੀਆਂ ਸੰਘਰਸ਼ 'ਚ ਝੋਂਕ ਦਿੱਤੀਆਂ ਸਨ ਤੇ ਆਪਣੇ ਜੀਵਨ ਦਾ ਬਲਿਦਾਨ ਦੇ ਕੇ ਵੀ ਆਪਣੇ ਟੀਚੇ ਨਹੀਂ ਛਡੇ ਸਨ। ਉਨ੍ਹਾਂ ਇਹ ਵੀ ਦੱਸਿਆ ਕਿ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨੂੰ ਜਾਨਣ ਲਈ ਇਹ ਜਰੂਰੀ ਹੈ ਕਿ ਅਸੀਂ ਉਸ ਸਮੇਂ ਦੇ ਭਾਰਤ ਦੀਆਂ ਇਤਿਹਾਸਕ ਹਾਲਤਾਂ ਦਾ ਵੀ ਰਾਜਨਿਤਕ ਪਰਿਪੇਖ ਵਿੱਚ ਮੁੱਲਾਂਕਣ ਕਰੀਏ।

**ਰਾਮ ਸਿੰਘ ਬੰਗ, ਪਟਿਆਲਾ**

**ਇਕਾਈ ਭਦੌੜ: ਸਿਹਤ ਸਬੰਧੀ ਸੈਮੀਨਾਰ:** ਇਸ ਇਕਾਈ ਵੱਲੋਂ ਕੈਮਿਸਟ ਐਸੋਸੀਏਸ਼ਨ, ਭਦੌੜ ਦੇ ਸਹਿਯੋਗ ਨਾਲ ਲੋਕਾਂ ਨੂੰ ਸਿਹਤ ਸਮੱਸਿਆਵਾਂ ਪ੍ਰਤੀ ਜਾਗਰੂਕ ਕਰਨ ਲਈ ਜੁਟਾਏ ਜਾ ਰਹੇ ਯਤਨਾਂ ਦੇ ਅਗਲੇ ਪੜਾਅ 'ਚ ਪ੍ਰਸਿੱਧ ਲੇਖਿਕਾ ਤੇ ਨਾਮਵਰ ਡਾਕਟਰ ਹਰਸ਼ਿੰਦਰ ਕੌਰ, ਪਟਿਆਲਾ ਨੂੰ ਦਰਸ਼ਕਾਂ ਦੇ ਰੂ-ਬ-ਰੂ ਕਰਵਾਇਆ ਗਿਆ। ਮਾਦਾ ਭਰੂਣ ਹੱਤਿਆ ਵਿਸ਼ੇ ਤੇ ਕਰਵਾਏ ਗਏ ਇਸ ਸੈਮੀਨਾਰ ਵਿੱਚ ਇਲਾਕੇ ਭਰ ਤੋਂ ਲਗਭਗ 900 ਦਰਸ਼ਕਾਂ ਨੇ ਸ਼ਮੂਲੀਅਤ ਕੀਤੀ ਜਿਹੜੀ ਸੁਸਾਇਟੀ ਤੇ ਕੈਮਿਸਟ ਐਸੋਸੀਏਸ਼ਨ ਵੱਲੋਂ ਜੁਟਾਏ ਜਾ ਰਹੇ ਯਤਨਾਂ ਦੀ ਸਫ਼ਲਤਾ ਦੀ ਗਵਾਹੀ ਸੀ। ਡਾ. ਹਰਸ਼ਿੰਦਰ ਕੌਰ ਨੇ ਭਾਵਪੂਰਤ ਸ਼ਬਦਾਂ 'ਚ ਮਾਦਾ ਭਰੂਣ ਹੱਤਿਆ ਬਾਰੇ ਅੰਕੜਿਆਂ ਸਮੇਤ ਆਪਣੇ ਵਿਚਾਰ ਰੱਖੇ ਜਿਨ੍ਹਾਂ ਨੂੰ ਸਰੋਤਿਆਂ ਵੱਲੋਂ ਬਹੁਤ ਪਸੰਦ ਕੀਤਾ ਗਿਆ। ਸੁਆਲਾਂ-ਜੁਆਬਾਂ ਦੇ ਦੌਰ 'ਚ ਦਰਸ਼ਕਾਂ ਵੱਲੋਂ ਪੁੱਛੇ ਸੁਆਲਾਂ ਦੇ ਤਸੱਲੀਬਖ਼ਸ਼ ਉੱਤਰ ਦਿੱਤੇ ਗਏ।

**ਬਲਵੀਰ ਸੰਧੂ ਕਲਾਂ**

---

**ਸਹਾਇਤਾ: ਇਕਾਈ ਮਲੋਟ**

1. ਹਰਵਿੰਦਰ ਭਲਵਾਨ, ਤਰਖ਼ਾਣਵਾਲਾ 3100
(ਮਾਤਾ ਬਲਦੇਵ ਕੌਰ ਦੀ ਯਾਦ 'ਚ)

**ਇਕਾਈ ਰੋਪੜ**

1. ਬਲਵੀਰ ਸਿੰਘ ਸੈਣੀ 500
( 74, ਗਿਆਨੀ ਜੈਲ ਸਿੰਘ ਨਗਰ, ਰੋਪੜ)



# UK 'Baba' jailed for conning clients

### *Jailed for 18 months, spreading cheer among Indian-origin rationalists*

**By:** Agencies
**Date:** 2010-04-01 **Place:** London

Niem Mohammed, who reportedly owns a house worth 850,000 pounds in Cheshire, was found guilty at the Wolverhampton Crown Court yesterday of three counts of fraud, seven of procuring a valuable security by deception and one of obtaining property by deception.

The Asian community has been particularly vulnerable to the influence of charlatans, psychics, 'babas' and 'tantriks', who promise to cure all ills, remove spells and bring luck to those who believe in spells and occult practices.

Notably, Indian-origin rationalists have been campaigning against such practices for several years.

Delighted at the judicial verdict, Sach Dev Virdee, general secretary of the Asian Rationalist Society of Britain told PTI, "We challenge those who exploit vulnerable and desperate people under the name of faith healing to accept our challenge and win 100,000 pounds under our published conditions." Mohammed's case was taken up by Sandwell-based officials after the local BBC showed a programme with the help of ASRB. The industry is estimated to be worth 40 million pounds.

Most Asian newspapers are full of advertisements offering their services . Britain recently repealed the 1951 Fraudulent Mediums Act, which harmonised trading laws across the EU as per the Unfair Commercial Practices Directive.

This new trade laws mean that consumers can take traders to court if promises are not delivered. Faith healers, babas and tantriks also come under the purview of the new EU trade regulations.

Mohammed s is the first case in which a faith healer has been convicted and jailed for failing to deliver on the promises he made to clients.

Among his victims were a couple who could not conceive a child, a woman seeking the removal of a "black magic" spell and another woman seeking to trace her estranged son.

Passing sentence, Judge Jonathan Gosling said his victims had "plummeted into despair" while he enriched himself and added humiliation to their pain.

The judge told Mohammed: "You targeted vulnerable and desperate victims with promises which you knew you could not fulfil. You did it with bogus advertisements and outlandish guarantees - you used a veneer of holiness to get them to pay large sums of money that they couldn't afford."

"There were many people who were reluctant to come forward to help us bring this case, because of their religious beliefs and embarrassment about how it would be viewed in their community."

**Sach Dev Virdee, ARS Britain**

# ਤੁਹਾਡੇ ਹੁੰਗਾਰੇ

ਜਨਵਰੀ-ਫਰਵਰੀ 2010 ਦਾ ਮੈਗਜ਼ੀਨ ਬਹੁਤ ਪਸੰਦ ਆਇਆ। ਬਲਵਿੰਦਰ ਬਾਲਮ ਦੀ ਨਜ਼ਮ 'ਕਿਸ ਨੂੰ ਦੇਵਾਂ ਸਾਲ ਮੁਬਾਰਕ' ਬਹੁਤ ਵਧੀਆ ਸੀ। ਹੇਮ ਰਾਜ ਸਟੈਨੋ ਦਾ ਲੇਖ 'ਮਾਦਾ ਭਰੂਣ ਗਰਭਪਾਤ: ਕਾਰਣ ਤੇ ਹੱਲ' ਵਧੀਆ ਜਾਣਕਾਰੀ ਵਾਲਾ ਸੀ। ਇਸ ਨੂੰ ਮੈਂ ਕਈ ਵਾਰ ਪੜ੍ਹਿਆ। ਇਸ ਅੰਕ ਵਿੱਚ ਕੋਪਨ ਹੇਗਨ ਕਾਨਫਰੰਸ, ਵਿਗਿਆਨ ਕੀ ਹੈ ਤੇ ਵਿਗਿਆਨਕ ਕ੍ਰਾਂਤੀ ਲੇਖ ਵੀ ਪਸੰਦ ਆਏ। ਮੈਗਜ਼ੀਨ ਵਿੱਚ ਘੱਟੋ-ਘੱਟ ਇੱਕ ਵਾਰ ਚੁਣੌਤੀ ਵੀ ਛਾਪਣੀ ਚਾਹੀਦੀ ਹੈ।

* **ਜਗਦੀਸ਼ ਕਿੱਕਰਖੇੜਾ, ਅਬੋਹਰ।**

ਜਨਵਰੀ-ਫਰਵਰੀ ਅੰਕ ਗਿਆਨ ਭਰਪੂਰ ਹੋਣ ਕਰਕੇ ਪਸੰਦ ਆਇਆ। ਇਸ ਅੰਕ ਵਿੱਚ 'ਵਿਗਿਆਨ ਕੀ ਹੈ', 'ਵਿਗਿਆਨਕ ਕ੍ਰਾਂਤੀ ਦੀ ਲੋੜ', 'ਹੁਣ ਬਾਪੂ ਆਸਾ ਰਾਮ ਵੀ', 'ਮਾਦਾ ਭਰੂਣ ਗਰਭਪਾਤ' ਸ਼ਲਾਘਾਯੋਗ ਰਚਨਾਵਾਂ ਸਨ। ਡਾ. ਦੀਪਤੀ ਦਾ ਲੇਖ, ਕਾਲਮ 'ਤਰਕ ਦੇ ਕਟਹਿਰੇ 'ਚ' ਵੀ ਪਸੰਦ ਆਇਆ। ਅਜੀਤ ਪ੍ਰਦੇਸੀ ਤੇ ਹਰਪ੍ਰੀਤ ਲਲਕਾਰ ਦੀਆਂ ਰਿਪੋਰਟਾਂ ਚੰਗੀਆਂ ਲੱਗੀਆਂ। ਇਸ ਅੰਕ ਵਿੱਚ ਸ਼ਬਦ ਜੋੜਾਂ ਦੀਆਂ ਕੁਝ ਗਲਤੀਆਂ ਰੜਕੀਆਂ। ਮੈਗਜ਼ੀਨ ਨੂੰ ਸਕੂਲਾਂ ਕਾਲਜਾਂ 'ਚ ਭੇਜਣ ਲਈ ਯਤਨ ਜੁਟਾਉਣੇ ਚਾਹੀਦੇ ਹਨ।

* **ਅਰਵਿੰਦਰ ਬਜਾਜ, ਆਨੰਦਪੁਰ ਸਾਹਿਬ।**

ਮਾਰਚ-ਅਪ੍ਰੈਲ ਦੇ ਅੰਕ ਵਿੱਚ ਅਵਤਾਰ ਗਿੱਲ ਨਾਲ ਮੁਲਾਕਾਤ, ਦਵਾਈਆਂ ਤੋਂ ਮੁਨਾਫ਼ੇ ਤੱਕ, ਦੋਗਲੀ ਮਾਨਸਿਕਤਾ ਰਚਨਾਵਾਂ ਪਸੰਦ ਆਈਆਂ। ਸ਼ਹੀਦ ਭਗਤ ਸਿੰਘ ਤੇ ਪਾਸ਼ ਬਾਰੇ ਲੇਖ ਬਹੁਤ ਵਧੀਆ ਲੱਗੇ। ਵਿੱਦਿਅਕ ਅਦਾਰਿਆਂ 'ਚ 'ਤਰਕਸ਼ੀਲ' ਪਹੁੰਚਣਾ ਚਾਹੀਦਾ ਹੈ।

* **ਦਮਨਜੀਤ ਕੌਰ, ਅੰਮ੍ਰਿਤਸਰ**

ਮੈਗਜ਼ੀਨ 'ਚ ਸ਼ਲਾਘਾਯੋਗ ਸੁਧਾਰ ਆਇਆ ਹੈ, ਮਾਰਚ-ਅਪ੍ਰੈਲ ਅੰਕ ਦਾ ਸਾਰਾ ਮੈਟਰ ਵਧੀਆ ਸੀ, ਜਿਸ 'ਚ ਕੋਈ ਨੁਕਸ ਨਜ਼ਰ ਨਹੀਂ ਆਇਆ। ਮੁੱਖ ਪੰਨੇ ਤੇ ਕੁਟੇਸ਼ਨ ਲਿਖਣੀ ਜਾਰੀ ਰੱਖੀ ਜਾਣੀ ਚਾਹੀਦੀ ਹੈ।

ਸੁਝਾਅ: ਲੇਖਕਾਂ ਨੂੰ ਮਿਹਨਤਾਨਾ ਦੇਣਾ ਚਾਹੀਦਾ ਹੈ।
ਸੰਪਾਦਕੀ ਬੋਰਡ ਦੀਆਂ ਮੀਟਿੰਗਾਂ ਲਗਾਤਾਰ ਕਰਿਆ ਕਰੋ।

* **ਅਜੀਤ ਪ੍ਰਦੇਸੀ, ਰੋਪੜ।**

*ਮੈਗਜ਼ੀਨ ਲਈ ਪੱਤਰ ਲਿਖਣ ਵਾਲੇ ਮਿੱਤਰਾਂ ਦਾ ਧੰਨਵਾਦ। ਤੁਹਾਡੇ ਵੱਲੋਂ ਆਏ ਖ਼ਤਾਂ 'ਚ ਸੁਝਾਵਾਂ ਤੇ ਆਲੋਚਨਾ ਦਾ ਸਵਾਗਤ ਹੈ। ਅਸੀਂ, ਮੈਗਜ਼ੀਨ 'ਚ ਪ੍ਰੂਫ ਰੀਡਿੰਗ ਦੀਆਂ ਗ਼ਲਤੀਆਂ ਸੁਧਾਰਨ ਲਈ ਲਗਾਤਾਰ ਯਤਨਸ਼ੀਲ ਹਾਂ।*

*➢ ਮੈਗਜ਼ੀਨ ਨੂੰ ਵਿੱਦਿਅਕ ਅਦਾਰਿਆਂ ਤੱਕ ਪੁਜਦਾ ਕਰਨਾ ਸਾਡੀ ਸਾਰਿਆਂ ਦੀ ਜ਼ਿੰਮੇਵਾਰੀ ਹੈ। ਤੁਹਾਡੇ ਭਰਵੇਂ ਹੁੰਗਾਰਿਆਂ ਦੀ ਉਡੀਕ ਰਹੇਗੀ।*

***...ਅਦਾਰਾ ਤਰਕਸ਼ੀਲ***

ਇਸ ਕਾਲਮ 'ਚ ਸ਼ਿਰਕਤ ਕਰਨ ਲਈ ਤੁਸੀਂ ਆਪਣੇ ਖ਼ਤ/ਸੁਝਾਅ/ਮਸ਼ਵਰੇ ਐੱਸ.ਐੱਮ.ਐੱਸ. ਤੇ ਈਮੇਲ ਰਾਹੀਂ ਵੀ ਭੇਜ ਸਕਦੇ ਹੋ:
*ramswarn@gmail.com* 94173-62085,

| ਹੈਲੋ ਟਿਊਨ ਦਾ ਨਾਂ | Airtel Code | BSNL | Vodafone | IDEA | Virgin |
|---|---|---|---|---|---|
| ਬਾਬੇ ਬਣ ਜਾਵਾਂਗੇ | 543211424292 | BT 97477 | CT 10390394 | DTD 514093 | ACT TT 514093 |
| ਬੰਦ ਕਰੋ ਮੜ੍ਹੀਆਂ | 543211424293 | BT 97478 | CT 10390395 | DTD 514095 | ACT TT 514095 |
| ਦੋਸਤੋ ਤਰਕਸ਼ੀਲ ਬਣੋ | 543211424294 | BT 97479 | CT 10390396 | DTD 514103 | ACT TT 514103 |
| ਗੱਲਾਂ ਵਿਗਿਆਨ ਦੀਆਂ | 543211424295 | BT 97480 | CT 10390397 | DTD 514108 | ACT TT 514108 |
| ਗੋਲੀ ਮਾਰੋ | 543211424296 | BT 97481 | CT 10390398 | DTD 514110 | ACT TT 514110 |
| ਜੰਕਸ਼ਨ ਪਾਂਡਿਆਂ ਦਾ | 543211424297 | BT 97482 | CT 10390399 | DTD 514118 | ACT TT 514118 |
| ਲੱਖ ਪਾਖੰਡੀ ਬਾਬੇ | 543211424298 | BT 97483 | CT 10390400 | DTD 514126 | ACT TT 514126 |
| ਟਿਊਨ ਲਾਉਣ ਦਾ ਢੰਗ | Direct Dial..... | SMS to 56700 | SMS to 56789 | SMS to 55456 | SMS to 58745 |

**ਪੇਸ਼ਕਸ਼: ਐਡਵੋਕੇਟ ਹਰਿੰਦਰ ਲਾਲੀ, ਸੁਨਾਮ * 97792-11000**



**ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਪ੍ਰਕਾਸ਼ਨਾਵਾਂ**

1. ... ਤੇ ਦੇਵ ਪੁਰਸ਼ ਹਾਰ ਗਏ
2. ਦੇਵ ਦੈਂਤ ਤੇ ਰੂਹਾਂ
3. ...ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ
4. ਭੂਤਾਂ ਵਾਲੀ ਹਵੇਲੀ
5. ਮਿੱਟੀ ਤੋਂ ਮਨੁੱਖ ਤੱਕ
6. ਜੋਤਿਸ਼ ਝੂਠ ਬੋਲਦਾ ਹੈ
7. ਤੁਹਾਡੀ ਰਾਸ਼ੀ ਕੀ ਕਹਿੰਦੀ ਹੈ
8. ਮਨੋਰੋਗ ਕਾਰਨ ਅਤੇ ਇਲਾਜ
9. ਸਮੋਹਣ ਨੀਂਦ
10. ਮਨ-ਮਹੌਲ ਮਨੋਰੋਗ
11. ਦਵਾਈਆਂ ਨੂੰ ਹਾਰ
12. ਧਰਮ ਕਰਮ
13. ਇਖ਼ਲਾਕ
14. ਹਿੰਦੂਤਵੀ ਫਾਸ਼ੀਵਾਦ
15. ਆਤਮਵਾਦੀ ਭਟਕਣ ਅਤੇ ਪਦਾਰਥਵਾਦੀ ਸੱਚ
16. ਤੁਸਾਂ ਪੁੱਛਿਆ
17 ਆਤਮਾ ਅਤੇ ਪੁਨਰ-ਜਨਮ
18. ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ
19. ਰੱਬ ਦਾ ਅੰਤ
20. ਜਾਦੂ-ਮੰਤਰ
21. ਕਰਾਮਾਤਾਂ
22. ਪਿੱਪਲ ਵਾਲਾ ਭੂਤ
23. ਰੱਬ ਦਾ ਯੱਬ
24. ਮੈਂ ਨਾਸਤਕ ਕਿਉਂ ਹਾਂ ?
25. ਤਰਕ ਦੀ ਸਾਣ 'ਤੇ
26. ਅਗਲਾ ਪਿਛਲਾ ਜਨਮ
27. ਵੰਦੇ ਮਾਤਰਮ ਤੋਂ ਇਨਕਲਾਬ ਤੱਕ
28. ਆਡੀਓ ਕੈਸਿਟ ਤਰਕਸ਼ੀਲ ਵਿਚਾਰ
29. ਟੀ.ਵੀ. ਸੀਰੀਅਲ ਤਰਕ ਦੀ ਸਾਣ 'ਤੇ

ਪਦਾਰਥਵਾਦ ਇੱਕ ਅਜਿਹੀ ਵਿਚਾਰਧਾਰਾ ਹੈ, ਜੋ ਆਤਮਵਾਦੀ, ਈਸ਼ਵਰਵਾਦੀ ਭਟਕਾਓਵਾਦ, ਅੰਧ-ਵਿਸ਼ਵਾਸ ਅਤੇ ਅੰਧ ਸ਼ਰਧਾਵਾਦ ਦੇ ਜੜ੍ਹੀ ਤੇਲ ਦਿੰਦੀ ਹੈ। ਲੇਖਕ ਵੱਲੋਂ ਇਸ ਵਿਸ਼ੇ ਨੂੰ ਸਮਝਾਉਣ ਲਈ ਸਾਧਾਰਨ ਮਿਸਾਲਾਂ , ਤਰਕਾਂ, ਤੱਥਾਂ ਅਤੇ ਦਲੀਲਾਂ ਦੇ ਕੇ ਰੌਚਿਕ ਬਣਾਉਣ ਦੀ ਭਰਪੂਰ ਕੋਸ਼ਿਸ਼ ਕੀਤੀ ਹੈ। ਇਸ ਪੁਸਤਕ ਵਿੱਚ ਗੁੰਝਲਦਾਰ ਮੱਤ-ਮਤੰਤਰਾਂ ਨੂੰ ਆਮ ਪਾਠਕ ਦੇ ਸਮਝ ਆਉਣ ਦੀ ਜੁਗਤ ਅਪਣਾਈ ਗਈ ਹੈ।







ਮਾਨਸਿਕ ਅਤੇ ਸਮਾਜਿਕ ਵਿਸ਼ਿਆਂ ਬਾਰੇ ਲਿਖਣ ਬਾਰੇ ਇਸ ਲੇਖਕ ਦਾ ਮੰਨਣਾ ਹੈ ਕਿ ਬਿਮਾਰ ਸਮਾਜ ਵਿੱਚ ਸਿਹਤਮੰਦ ਮਨੁੱਖ ਨਹੀਂ ਹੋ ਸਕਦਾ। ਮਨੁੱਖ ਦੀ ਸਿਹਤ ਨੂੰ ਸਮਰਪਿਤ ਲੇਖਕ ਨੇ ਇਸ ਕਿਤਾਬ ਵਿੱਚ, ਮਨੁੱਖੀ ਮਨ ਵਿੱਚ ਅਤੇ ਆਲੇ ਦੁਆਲੇ ਫੈਲੀ, ਉਸ ਗੰਦਗੀ ਬਾਰੇ ਪਾਠਕ ਨੂੰ ਆਗਾਹ ਕੀਤਾ ਹੈ ਜੋ ਉਸ ਦੀ ਸਿਹਤ ਤੇ ਭਾਰੀ ਪੈ ਰਹੀ ਹੈ।



ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਚੰਡੀਗੜ੍ਹ ਜ਼ੋਨ ਦੇ ਮੁਖ਼ੀ ਜਰਨੈਲ ਕ੍ਰਾਂਤੀ ਨੂੰ ਪੰਜਾਬੀ ਸੱਥ ਸਰਹਿੰਦ ਵੱਲੋਂ ਸਮਾਜਿਕ ਚੇਤਨਾ ਲਈ ਜੁਟਾਏ ਜਾ ਰਹੇ ਕਾਰਜਾਂ ਹਿਤ ਸਮਾਜਿਕ ਚੇਤਨਾ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਪੰਜਾਬੀ ਲੇਖਕ ਡਾ. ਹਰਚੰਦ ਸਿੰਘ ਸਰਹਿੰਦੀ, ਸ਼੍ਰੋਮਣੀ ਬਾਲ ਸਾਹਿਤਕਾਰ ਡਾ. ਦਰਸ਼ਨ ਸਿੰਘ ਆਸ਼ਟ, ਪ੍ਰਿੰਸੀਪਲ ਕੁਲਵਿੰਦਰ ਸਿੰਘ, ਪੰਜਾਬੀ ਸ਼ਾਇਰ ਸੁਖਵਿੰਦਰ ਰਾਮਪੁਰੀ, ਨਿਰਮਲ ਸਿੰਘ ਲਾਂਬੜਾਂ ਸਰਪ੍ਰਸਤ ਪੰਜਾਬੀ ਸੱਥ ਤੇ ਮਨਮੋਨ ਸਿੰਘ ਦਾਊਂ ਪ੍ਰਧਾਨ ਪੁਆਧੀ ਸੱਥ ਮੁਹਾਲੀ ਤੇ ਪੰਜਾਬੀ ਸੱਥ ਦੇ ਚੇਅਰਮੈਨ ਗੁਰਨਾਮ ਬਾਵਾ ਵੀ ਹਾਜ਼ਰ ਸਨ।

ਜਿਲਦ ਨੰ. 9 ਰਜਿ ਨੰ: PUNPUN/2002/5393 ਅੰਕ : 3

## ਤਸਵੀਰਾਂ ਦੀ ਜ਼ੁਬਾਨੀ






ਕੈਨੇਡਾ 'ਚ ਸ਼ਹੀਦ ਭਗਤ ਸਿੰਘ ਦੀ ਯਾਦ 'ਚ ਹੋਏ ਸਮਾਰੋਹ ਦੇ ਦ੍ਰਿਸ਼




ਚੇਨੱਈ 'ਚ ਹੋਈ ਫੀਰਾ ਕਾਨਫਰੰਸ ਦੀ ਨਵੀਂ ਚੁਣੀ ਗਈ ਟੀਮ ਅਤੇ ਹਾਜਰ ਡੈਲੀਗੇਟ

If undelivered please return to :

**Tarksheel**

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ........................................................

........................................................

........................................................

........................................................